ਦਾਦਾ ਭਗਵਾਨ ਕਥਿਤ

# ਦਾਨ













Punjabi

ਪ੍ਰਕਾਸ਼ਕ : ਸ਼੍ਰੀ ਅਜੀਤ ਸੀ.ਪਟੇਲ
ਦਾਦਾ ਭਗਵਾਨ ਅਰਾਧਨਾ ਟ੍ਰਸਟ,
'ਦਾਦਾ ਦਰਸ਼ਨ', 5, ਮਮਤਾਪਾਰਕ ਸੁਸਾਇਟੀ,
ਨਵਗੁਜਰਾਤ ਕਾਲਜ ਦੇ ਪਿੱਛੇ,
ਉਸਮਾਨਪੁਰਾ, ਅਹਿਮਦਾਬਾਦ- 380014, ਗੁਜਰਾਤ।
ਫੋਨ: (079) 39830100



ਪਹਿਲਾ ਸੰਸਕਰਣ : ਕਾਪੀਆਂ 1,000 ਨਵੰਬਰ, 2019

**ਭਾਵ ਮੁੱਲ : 'ਪਰਮ ਵਿਨੈ' ਅਤੇ**
**'ਮੈਂ ਕੁੱਝ ਵੀ ਨਹੀਂ ਜਾਣਦਾ', ਇਹ ਭਾਵ!**

ਦ੍ਰਵ ਮੁੱਲ : 25 ਰੁਪਏ

ਮੁਦ੍ਰਕ : ਅੰਬਾ ਆਫਸੈੱਟ
B – 99, ਇਲੈਕਟ੍ਰੌਨੀਕਸ GIDC
ਕ – 6 ਰੋਡ, ਸੈਕਟਰ – 25
ਗਾਂਧੀਨਗਰ – 382044
ਫੋਨ: (079) 39830341

Amba Offset
B – 99, Electronics GIDC
K – 6 Road, Sector – 25
Gandhinagar – 382044
Phone : (079) 39830341

# ਤ੍ਰਿਮੰਤਰ








ਨਮੋ ਵੀਤਰਾਗਾਯ

ਨਮੋ ਅਰਿਹੰਤਾਣਮ

ਨਮੋ ਸਿੱਧਾਣਮ

ਨਮੋ ਆਯਰਿਯਾਣਮ

ਨਮੋ ਊਵਝਾਯਾਣਮ

ਨਮੋ ਲੋਏ ਸਵ੍ਵ ਸਾਹੂਣੰਮ

ਐਸੋ ਪੰਚ ਨੰਮੁਕਾਰੋ ਸਵ੍ਵ ਪਾਵਪਣਾਸਣੋ

ਮੰਗਲਾਣਮ 'ਚ ਸਵ੍ਵੇਸਿਮ

ਪੜ੍ਹਮੰ ਹਵਈ ਮੰਗਲਮ!! (1)

ਓਮ ਨਮੋ ਭਗਵਤੇ ਵਾਸੂਦੇਵਾਯ!! (2)

ਓਮ ਨਮ: ਸ਼ਿਵਾਯ!! (3)

ਜੈ ਸੱਚਿਦਾਨੰਦ



# 'ਦਾਦਾ ਭਗਵਾਨ' ਕੌਣ ?

ਜੂਨ 1958 ਦੀ ਇੱਕ ਸ਼ਾਮ ਦਾ ਕਰੀਬ 6 ਵਜੇ ਦਾ ਸਮਾਂ, ਭੀੜ ਨਾਲ ਭਰਿਆ ਸੂਰਤ ਸ਼ਹਿਰ ਦਾ ਰੇਲਵੇ ਸਟੇਸ਼ਨ, ਪਲੇਟਫਾਰਮ ਨੰ: 3 ਦੀ ਬੈਂਚ ਤੇ ਬੈਠੇ ਸ਼੍ਰੀ ਅੰਬਾਲਾਲ ਮੂਲਜੀ ਭਾਈ ਪਟੇਲ ਰੂਪੀ ਦੇਹਮੰਦਰ ਵਿੱਚ ਕੁਦਰਤੀ ਰੂਪ ਨਾਲ, ਅਕ੍ਰਮ ਰੂਪ ਵਿੱਚ, ਕਈ ਜਨਮਾਂ ਤੋਂ ਪ੍ਰਗਟ ਹੋਣ ਲਈ ਵਿਆਕੁਲ 'ਦਾਦਾ ਭਗਵਾਨ' ਪੂਰਨ ਰੂਪ ਵਿੱਚ ਪ੍ਰਗਟ ਹੋਏ। ਅਤੇ ਕੁਦਰਤ ਨੇ ਸਿਰਜਿਆ ਅਧਿਆਤਮ ਦਾ ਅਦਭੁਤ ਅਚੰਬਾ। ਇੱਕ ਹੀ ਘੰਟੇ ਵਿੱਚ ਉਹਨਾਂ ਨੂੰ ਵਿਸ਼ਵ ਦਰਸ਼ਨ ਹੋਇਆ। 'ਮੈਂ ਕੌਣ? ਭਗਵਾਨ ਕੌਣ? ਜਗਤ ਕੌਣ ਚਲਾਉਂਦਾ ਹੈ? ਕਰਮ ਕੀ ਹਨ? ਮੁਕਤੀ ਕੀ ਹੈ? ਆਦਿ ਜਗਤ ਦੇ ਸਾਰੇ ਅਧਿਆਤਮਕ ਪ੍ਰਸ਼ਨਾਂ ਦਾ ਪੂਰਾ ਰਹੱਸ ਪ੍ਰਗਟ ਹੋਇਆ। ਇਸ ਤਰ੍ਹਾਂ ਕੁਦਰਤ ਨੇ ਵਿਸ਼ਵ ਦੇ ਸਾਹਮਣੇ ਇੱਕ ਅਦੁੱਤੀ ਪੂਰਨ ਦਰਸ਼ਨ ਪੇਸ਼ ਕੀਤਾ ਅਤੇ ਉਸਦੇ ਮਾਧਿਅਮ ਬਣੇ ਸ਼੍ਰੀ ਅੰਬਾਲਾਲ ਮੂਲਜੀ ਭਾਈ ਪਟੇਲ, ਗੁਜਰਾਤ ਦੇ ਚਰੋਤਰ ਖੇਤਰ ਦੇ ਭਾਦਰਣ ਪਿੰਡ ਦੇ ਪੱਟੀਦਾਰ, ਕੰਟਰੈਕਟ ਦਾ ਧੰਦਾ ਕਰਨ ਵਾਲੇ, ਫਿਰ ਵੀ ਪੂਰਨ ਰੂਪ ਵਿੱਚ ਵੀਤਰਾਗ ਪੁਰਖ!

'ਵਪਾਰ ਵਿੱਚ ਧਰਮ ਹੋਣਾ ਚਾਹੀਦਾ ਹੈ, ਧਰਮ ਵਿੱਚ ਵਪਾਰ ਨਹੀ', ਇਸ ਸਿਧਾਂਤ ਨਾਲ ਉਹਨਾਂ ਨੇ ਪੂਰਾ ਜੀਵਨ ਬਤੀਤ ਕੀਤਾ। ਜੀਵਨ ਵਿੱਚ ਕਦੇ ਵੀ ਉਹਨਾਂ ਨੇ ਕਿਸੇ ਕੋਲੋਂ ਪੈਸੇ ਨਹੀਂ ਸਨ ਲਏ, ਸਗੋਂ ਆਪਣੀ ਕਮਾਈ ਨਾਲ ਭਗਤਾਂ ਨੂੰ ਯਾਤਰਾ ਕਰਵਾਉਂਦੇ ਸਨ।

ਉਹਨਾਂ ਨੂੰ ਪ੍ਰਾਪਤੀ ਹੋਈ, ਉਸੇ ਤਰ੍ਹਾਂ ਕੇਵਲ ਦੋ ਹੀ ਘੰਟਿਆਂ ਵਿੱਚ ਹੋਰ ਯਾਜਕ ਜਨਾ (ਮੁਮੁਕਸ਼ੁ) ਨੂੰ ਵੀ ਉਹ ਆਤਮਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ, ਉਹਨਾਂ ਦੇ ਅਦਭੁਤ ਸਿੱਧ ਹੋਏ ਗਿਆਨ ਪ੍ਰਯੋਗ ਨਾਲ। ਉਸ ਨੂੰ ਅਕ੍ਰਮ ਮਾਰਗ ਕਿਹਾ। ਅਕ੍ਰਮ, ਭਾਵ ਬਿਨਾਂ ਕ੍ਰਮ ਦੇ, ਅਤੇ ਕ੍ਰਮ ਭਾਵ ਇੱਕ-ਇੱਕ ਪੌੜੀ, ਕ੍ਰਮ ਅਨੁਸਾਰ ਉੱਪਰ ਚੜਨਾ। ਅਕ੍ਰਮ ਭਾਵ ਲਿਫ਼ਟ ਮਾਰਗ, ਸ਼ਾਰਟ ਕੱਟ।

ਉਹ ਖੁਦ ਹਰੇਕ ਨੂੰ 'ਦਾਦਾ ਭਗਵਾਨ ਕੌਣ?' ਦਾ ਰਹੱਸ ਦੱਸਦੇ ਹੋਏ ਕਹਿੰਦੇ ਸਨ ਕਿ "ਇਹ ਜੋ ਤੁਹਾਨੂੰ ਦਿਖਦੇ ਹਨ ਇਹ ਦਾਦਾ ਭਗਵਾਨ ਨਹੀਂ ਹਨ, ਇਹ ਤਾਂ 'ਏ.ਐਮ.ਪਟੇਲ' ਹਨ। ਅਸੀਂ ਗਿਆਨੀ ਪੁਰਖ ਹਾਂ ਅਤੇ ਅੰਦਰ ਜੋ ਪ੍ਰਗਟ ਹੋਏ ਹਨ, ਉਹ 'ਦਾਦਾ ਭਗਵਾਨ' ਹਨ। ਦਾਦਾ ਭਗਵਾਨ ਤਾਂ ਚੌਦਾਂ ਲੋਕਾਂ ਦੇ ਨਾਥ ਹਨ। ਉਹ ਤੁਹਾਡੇ ਵਿੱਚ ਵੀ ਹਨ, ਸਾਰਿਆਂ ਵਿੱਚ ਹਨ। ਤੁਹਾਡੇ ਵਿੱਚ

ਅਵਿਅਕਤ, ਅਪ੍ਰਗਟ ਰੂਪ ਵਿੱਚ ਹਨ ਅਤੇ 'ਇੱਥੇ' ਸਾਡੇ ਅੰਦਰ ਸੰਪੂਰਨ ਰੂਪ ਵਿੱਚ ਪ੍ਰਗਟ ਹੋਏ ਹਨ। ਦਾਦਾ ਭਗਵਾਨ ਨੂੰ ਮੈਂ ਵੀ ਨਮਸਕਾਰ ਕਰਦਾ ਹਾਂ।"

# ਆਤਮਗਿਆਨ ਪ੍ਰਾਪਤੀ ਦੀ ਪ੍ਰਤੱਖ ਲਿੰਕ

'ਮੈਂ ਤਾਂ ਕੁੱਝ ਲੋਕਾਂ ਨੂੰ ਆਪਣੇ ਹੱਥੋਂ ਸਿੱਧੀ ਦੇਣ ਵਾਲਾ ਹਾਂ। ਪਿੱਛੇ ਅਨੁਯਾਈ ਚਾਹੀਦੇ ਹਨ ਕਿ ਨਹੀਂ ਚਾਹੀਦੇ? ਪਿੱਛੇ ਲੋਕਾਂ ਨੂੰ ਮਾਰਗ ਤਾਂ ਚਾਹੀਦਾ ਹੈ ਨਾ?'

–ਦਾਦਾਸ਼੍ਰੀ

ਪਰਮ ਪੂਜਨੀਕ ਦਾਦਾਸ਼੍ਰੀ ਦੇਸ਼ਾਂ-ਵਿਦੇਸ਼ਾਂ ਵਿੱਚ ਘੁੰਮ ਕੇ ਸਾਧਕਾਂ ਨੂੰ ਸਤਿਸੰਗ ਅਤੇ ਆਤਮਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ। ਆਪ ਨੇ ਆਪਣੇ ਜੀਵਨਕਾਲ ਵਿੱਚ ਹੀ ਡਾ. ਨੀਰੂਭੈਣ ਅਮੀਨ (ਨੀਰੂਮਾਂ) ਨੂੰ ਆਤਮਗਿਆਨ ਪ੍ਰਾਪਤ ਕਰਵਾਉਣ ਦੀ ਸਿੱਧੀ ਦਿੱਤੀ ਸੀ। ਦਾਦਾਸ਼੍ਰੀ ਦੇ ਸ਼ਰੀਰ ਛੱਡਣ (ਅਕਾਲ ਚਲਾਣੇ) ਤੋਂ ਬਾਅਦ ਨੀਰੂਮਾਂ ਉਸੇ ਤਰ੍ਹਾਂ ਹੀ ਸਾਧਕਾਂ ਨੂੰ ਸਤਿਸੰਗ ਅਤੇ ਆਤਮਗਿਆਨ ਦੀ ਪ੍ਰਾਪਤੀ, ਨਿਮਿਤ ਭਾਵ ਨਾਲ ਕਰਵਾ ਰਹੇ ਸਨ। ਪੂਜਨੀਕ ਦੀਪਕਭਾਈ ਦੇਸਾਈ ਨੂੰ ਵੀ ਦਾਦਾਸ਼੍ਰੀ ਨੇ ਸਤਿਸੰਗ ਕਰਨ ਦੀ ਸਿੱਧੀ ਦਿੱਤੀ ਸੀ। ਨੀਰੂਮਾਂ ਦੀ ਹਾਜਰੀ ਵਿੱਚ ਹੀ ਉਹਨਾਂ ਦੇ ਆਸ਼ੀਰਵਾਦ ਨਾਲ ਪੂਜਨੀਕ ਦੀਪਕਭਾਈ ਦੇਸ਼ਾਂ-ਵਿਦੇਸ਼ਾਂ ਵਿੱਚ ਕਈ ਥਾਵਾਂ ਤੇ ਜਾ ਕੇ ਸਾਧਕਾਂ ਨੂੰ ਆਤਮ ਗਿਆਨ ਕਰਵਾ ਰਹੇ ਹਨ, ਜੋ ਨੀਰੂਮਾਂ ਦੇ ਸ਼ਰੀਰ ਛੱਡਣ ਤੋਂ ਬਾਅਦ ਅੱਜ ਵੀ ਜਾਰੀ ਹੈ। ਇਸ ਆਤਮਗਿਆਨ ਪ੍ਰਾਪਤੀ ਦੇ ਬਾਅਦ ਹਜਾਰਾਂ ਸਾਧਕ ਸੰਸਾਰ ਵਿੱਚ ਰਹਿੰਦੇ ਹੋਏ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਵੀ ਮੁਕਤ ਰਹਿ ਕੇ ਆਤਮ ਰਮਣਤਾ ਦਾ ਅਨੁਭਵ ਕਰਦੇ ਹਨ।

ਗ੍ਰੰਥ ਵਿੱਚ ਲਿਖੀ ਬਾਣੀ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਬਹੁਤ ਜ਼ਿਆਦਾ ਉਪਯੋਗੀ ਸਿੱਧ ਹੋਵੇਗੀ, ਪਰ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਆਤਮਗਿਆਨ ਪ੍ਰਾਪਤ ਕਰਨਾ ਜ਼ਰੂਰੀ ਹੈ। ਅਕ੍ਰਮ ਮਾਰਗ ਦੇ ਦੁਆਰਾ ਆਤਮਗਿਆਨ ਦੀ ਪ੍ਰਾਪਤੀ ਦਾ ਰਾਹ ਅੱਜ ਵੀ ਖੁੱਲਾ ਹੈ। ਜਿਵੇਂ ਜਗਦਾ ਹੋਇਆ ਦੀਵਾ ਹੀ ਦੂਜੇ ਦੀਵੇ ਨੂੰ ਜਗਾ ਸਕਦਾ ਹੈ, ਉਸੇ ਤਰ੍ਹਾਂ ਪ੍ਰਤੱਖ ਆਤਮਗਿਆਨੀ ਤੋਂ ਆਤਮਗਿਆਨ ਪ੍ਰਾਪਤ ਕਰਕੇ ਹੀ ਖੁਦ ਦਾ ਆਤਮਾ ਜਗਾ ਸਕਦਾ ਹੈ।

# ਬੇਨਤੀ

ਆਤਮਵਿਗਿਆਨੀ ਸ਼੍ਰੀ ਅੰਬਾਲਾਲ ਮੂਲਜੀ ਭਾਈ ਪਟੇਲ, ਜਿਨ੍ਹਾਂ ਨੂੰ ਲੋਕ 'ਦਾਦਾ ਭਗਵਾਨ' ਦੇ ਨਾਮ ਨਾਲ ਵੀ ਜਾਣਦੇ ਹਨ, ਉਹਨਾਂ ਦੇ ਸ਼੍ਰੀਮੁੱਖ ਤੋਂ ਅਧਿਆਤਮ ਅਤੇ ਵਿਹਾਰ ਗਿਆਨ ਸਬੰਧੀ ਜੋ ਬਾਣੀ ਨਿਕਲੀ, ਉਸਨੂੰ ਰਿਕਾਰਡ ਕਰਕੇ, ਸੰਕਲਨ ਅਤੇ ਸੰਪਾਦਨ ਕਰਕੇ ਪੁਸਤਕਾਂ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤਾ ਜਾਂਦਾ ਹੈ।

ਗਿਆਨੀ ਪੁਰਖ ਪੂਜਯ ਦਾਦਾ ਭਗਾਵਨ ਦੇ ਸ਼੍ਰੀਮੁੱਖ ਤੋਂ ਅਧਿਆਤਮ ਅਤੇ ਵਿਹਾਰ ਗਿਆਨ ਸਬੰਧੀ ਵਿਭਿੰਨ ਵਿਸ਼ਿਆਂ ਤੇ ਨਿਕਲੀ ਸਰਸਵਤੀ ਦਾ ਅਦਭੁਤ ਸੰਕਲਨ ਇਸ ਆਪਤਬਾਣੀ ਵਿੱਚ ਹੋਇਆ ਹੈ, ਜੋ ਨਵੇਂ ਪਾਠਕਾਂ ਦੇ ਲਈ ਵਰਦਾਨ ਰੂਪ ਸਾਬਿਤ ਹੋਵੇਗੀ।

ਇਸ ਅਨੁਵਾਦ ਵਿੱਚ ਇਹ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ ਕਿ ਵਾਚਕ ਨੂੰ ਦਾਦਾਜੀ ਦੀ ਹੀ ਬਾਣੀ ਸੁਣਾਈ ਜਾ ਰਹੀ ਹੈ, ਏਦਾਂ ਅਨੁਭਵ ਹੋਵੇ, ਜਿਸਦੇ ਕਾਰਨ ਸ਼ਾਇਦ ਕੁੱਝ ਜਗ੍ਹਾ ਤੇ ਅਨੁਵਾਦ ਦੀ ਵਾਕ ਰਚਨਾ ਵਿੱਚ ਪੰਜਾਬੀ ਵਿਆਕਰਣ ਦੇ ਅਨੁਸਾਰ ਕਮੀ ਲਗ ਸਕਦੀ ਹੈ, ਪਰ ਇੱਥੇ ਭਾਵ-ਅਰਥ ਨੂੰ ਸਮਝ ਕੇ ਪੜ੍ਹਿਆ ਜਾਵੇ ਤਾਂ ਜ਼ਿਆਦਾ ਲਾਭਕਾਰੀ ਹੋਵੇਗਾ।

ਗਿਆਨੀ ਦੀ ਬਾਣੀ ਨੂੰ ਪੰਜਾਬੀ ਭਾਸ਼ਾ ਵਿੱਚ ਯਥਾਰਤ ਰੂਪ ਵਿੱਚ ਅਨੁਵਾਦਿਤ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਪੁਸਤਕ ਵਿੱਚ ਕਈ ਜਗ੍ਹਾ ਤੇ ਬਰੈਕਟ ਵਿੱਚ ਦਿੱਤੇ ਗਏ ਸ਼ਬਦ ਜਾਂ ਵਾਕ ਪਰਮ ਪੂਜਯ ਦਾਦਾਸ਼੍ਰੀ ਦੁਆਰਾ ਬੋਲੇ ਗਏ ਵਾਕਾਂ ਨੂੰ ਜ਼ਿਆਦਾ ਸਪਸ਼ਟ ਸਮਝਾਉਣ ਦੇ ਲਈ ਲਿਖੇ ਗਏ ਹਨ। ਜਦੋਂ ਕਿ ਕੁੱਝ ਜਗ੍ਹਾ ਤੇ ਅੰਗਰੇਜ਼ੀ ਸ਼ਬਦਾਂ ਦੇ ਪੰਜਾਬੀ ਅਰਥ ਦੇ ਰੂਪ ਵਿੱਚ ਰੱਖੇ ਗਏ ਹਨ। ਦਾਦਾਸ਼੍ਰੀ ਦੇ ਸ਼੍ਰੀਮੁੱਖ ਤੋਂ ਨਿਕਲੇ ਕੁੱਝ ਗੁਜਰਾਤੀ ਸ਼ਬਦ ਉਸੇ ਤਰ੍ਹਾਂ ਰੱਖੇ ਗਏ ਹਨ, ਕਿਉਂਕਿ ਉਹਨਾਂ ਸ਼ਬਦਾਂ ਦੇ ਲਈ ਪੰਜਾਬੀ ਵਿੱਚ ਇਹੋ ਜਿਹਾ ਕੋਈ ਸ਼ਬਦ ਨਹੀਂ ਹੈ, ਜੋ ਉਸਦਾ ਪੂਰਨ ਅਰਥ ਦੇ ਸਕੇ। ਜਦੋਂ ਕਿ ਉਹਨਾਂ ਸ਼ਬਦਾਂ ਦੇ ਸਮਾਨਾਰਥਕ ਸ਼ਬਦ ਅਰਥ ਦੇ ਰੂਪ ਵਿੱਚ ਬਰੈਕਟ ਵਿੱਚ ਦਿੱਤੇ ਗਏ ਹਨ।

ਅਨੁਵਾਦ ਸਬੰਧੀ ਕਮੀਆਂ ਦੇ ਲਈ ਆਪ ਤੋਂ ਖਿਮਾਂ ਦੇ ਯਾਚਕ ਹਾਂ।

# ਸੰਪਾਦਕ

ਪੁੰਨ ਕਰਨ ਦੇ ਅਨੇਕ ਰਸਤਿਆਂ ਦਾ ਸ਼ਾਸਤਰਾਂ ਨੇ ਅਤੇ ਧਰਮ ਗੁਰੂਆਂ ਨੇ ਵਰਣਨ ਕੀਤਾ ਹੈ। ਉਹਨਾਂ ਵਿੱਚੋਂ ਇੱਕ ਹੈ, ਦਾਨ। ਦਾਨ ਯਾਨੀ ਦੂਸਰੇ ਨੂੰ ਆਪਣਾ ਕੁੱਝ ਦੇ ਕੇ ਉਸਨੂੰ ਸੁੱਖ ਦੇਣਾ। ਦਾਨ ਦੇਣ ਦੀ ਪ੍ਰਥਾ ਤਾਂ ਮਨੁੱਖ ਦੇ ਜੀਵਨ ਵਿੱਚ ਬਚਪਨ ਤੋਂ ਅਪਨਾਉਣ ਵਿੱਚ ਆਈ ਹੈ। ਛੋਟਾ ਬੱਚਾ ਹੋਵੇ, ਉਸਨੂੰ ਵੀ ਮੰਦਰ ਵਿੱਚ ਲੈ ਜਾਂਦੇ ਹਾਂ, ਤਾਂ ਬਾਹਰ ਗਰੀਬ ਲੋਕਾਂ ਨੂੰ ਪੈਸੇ ਦਿਵਾਉਂਦੇ ਹਾਂ, ਭੋਜਨ ਦਿਵਾਉਂਦੇ ਹਾਂ, ਮੰਦਰ ਵਿੱਚ ਦਾਨ ਦੀ ਪੇਟੀ ਵਿੱਚ ਪੈਸੇ ਪਵਾਉਂਦੇ ਹਾਂ। ਇਸ ਤਰ੍ਹਾਂ ਬਚਪਨ ਤੋਂ ਦਾਨ ਦੇ ਸੰਸਕਾਰ ਮਿਲਦੇ ਹੀ ਹਨ। ਦਾਨ ਦਿੰਦੇ ਹੋਏ ਅੰਦਰ ਦੀ ਅਜਾਗ੍ਰਿਤੀ ਹੋਵੇ ਤਾਂ ਦੇ ਕੇ ਵੀ ਖੋਟ ਖਾਂਦੇ ਹਨ, ਉਸਦਾ ਸੂਖ਼ਮ ਨਿਰੂਪਣ ਪਰਮ ਪੂਜਯ ਦਾਦਾਸ਼੍ਰੀ ਨੇ ਕੀਤਾ ਹੈ। ਦਾਨ ਦਿੰਦੇ ਸਮੇਂ ਕਿਹੜੀ ਜਾਗ੍ਰਿਤੀ ਰੱਖਣੀ ਚਾਹੀਦੀ ਹੈ? ਸਭ ਤੋਂ ਉੱਚਾ ਦਾਨ ਕਿਹੜਾ ਹੈ? ਦਾਨ ਕਿਸ-ਕਿਸ ਤਰ੍ਹਾਂ ਨਾਲ ਹੋ ਸਕਦਾ ਹੈ? ਉਸਦੇ ਪਿੱਛੇ ਭਾਵਨਾਵਾਂ ਕਿਸ ਤਰ੍ਹਾਂ ਦੀਆਂ ਹੋਣੀਆਂ ਚਾਹੀਦੀਆਂ ਹਨ? ਦਾਨ ਕਿਸ ਨੂੰ ਦੇਣਾ ਚਾਹੀਦਾ ਹੈ? ਵਗੈਰਾ ਵਗੈਰਾ। ਅਨੇਕ ਦਾਨ ਸਬੰਧੀ ਗੱਲਾਂ ਜੋ ਦਾਦਾਸ਼੍ਰੀ ਦੀ ਗਿਆਨ ਬਾਣੀ ਦੁਆਰਾ ਨਿੱਕਲੀਆਂ ਹਨ ਉਹ ਇਸ ਪੁਸਤਕ ਵਿੱਚ ਸੰਕਲਿਤ ਕਰਕੇ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ ਜੋ ਪਾਠਕ ਦਾ ਦਾਨ ਦੇਣ ਵਿੱਚ ਉੱਤਮ ਮਾਰਗ ਦਰਸ਼ਨ ਕਰਨਗੀਆਂ।

**– ਡਾ. ਨੀਰੂਭੈਣ ਅਮੀਨ ਦੇ ਜੈ ਸੱਚਿਦਾਨੰਦ**

# ਦਾਨ

## ਦਾਨ ਕਿਸ ਲਈ ?

**ਪ੍ਰਸ਼ਨਕਰਤਾ :** ਦਾਨ ਕਿਸ ਲਈ ਕੀਤਾ ਜਾਂਦਾ ਹੈ?

**ਦਾਦਾਸ਼੍ਰੀ :** ਏਦਾਂ ਹੈ, ਉਹ ਖੁਦ ਦਾਨ ਦੇ ਕੇ ਕੁੱਝ ਲੈਣਾਂ ਚਾਹੁੰਦਾ ਹੈ। ਸੁੱਖ ਦੇ ਕੇ ਸੁੱਖ ਪਾਉਣਾ ਚਾਹੁੰਦਾ ਹੈ। ਮੋਕਸ਼ ਦੇ ਲਈ ਦਾਨ ਨਹੀਂ ਦਿੰਦਾ। ਲੋਕਾਂ ਨੂੰ ਸੁੱਖ ਦਿਓ ਤਾਂ ਤੁਹਾਨੂੰ ਸੁੱਖ ਮਿਲੇਗਾ। ਜੋ ਤੁਸੀਂ ਦਿੰਦੇ ਹੋ, ਉਹ ਪਾਵੋਗੇ। ਇਸਲਈ, ਇਹ ਤਾਂ ਨਿਯਮ ਹੈ, ਦੇਣ ਤੇ ਸਾਨੂੰ ਮਿਲਦਾ ਹੈ, ਪ੍ਰਾਪਤੀ ਹੁੰਦੀ ਹੈ। ਲੈ ਲੈਣ ਤੇ ਫਿਰ ਚਲਾ ਜਾਂਦਾ ਹੈ।

**ਪ੍ਰਸ਼ਨਕਰਤਾ :** ਉਪਵਾਸ (ਵਰਤ) ਕਰਨਾ ਚੰਗਾ ਹੈ ਜਾਂ ਕੁੱਝ ਦਾਨ ਕਰਨਾ ਚੰਗਾ ਹੈ?

**ਦਾਦਾਸ਼੍ਰੀ :** ਦਾਨ ਕਰਨਾ ਯਾਨੀ, ਖੇਤ ਵਿੱਚ ਬੀਜਣਾ। ਖੇਤ ਵਿੱਚ ਬੀਜ ਕੇ ਆਉਣਾ, ਫਿਰ ਉਸਦਾ ਫ਼ਲ ਮਿਲੇਗਾ ਅਤੇ ਉਪਵਾਸ (ਵਰਤ) ਕਰਨ ਨਾਲ ਅੰਦਰ ਜਾਗ੍ਰਿਤੀ ਵਧੇਗੀ। ਪਰ ਭਗਵਾਨ ਨੇ ਸ਼ਕਤੀ ਦੇ ਅਨੁਸਾਰ ਉਪਵਾਸ ਕਰਨ ਨੂੰ ਕਿਹਾ ਹੈ।

## ਦਾਨ ਦਾ ਮਤਲਬ ਹੀ ਸੁਖ ਦੇਣਾ

ਦਾਨ ਯਾਨੀ ਕਿਸੇ ਵੀ ਜੀਵ ਨੂੰ, ਮਨੁੱਖ ਹੋਵੇ ਜਾਂ ਦੂਸਰੇ ਪ੍ਰਾਣੀ ਹੋਣ, ਉਹਨਾਂ ਨੂੰ ਸੁੱਖ ਦੇਣਾ, ਉਸਦਾ ਨਾਮ ਦਾਨ ਅਤੇ ਸੱਭ ਨੂੰ ਸੁੱਖ ਦਿੱਤਾ ਇਸ ਲਈ ਉਸਦਾ

'ਰੀਐਕਸ਼ਨ' ਸਾਨੂੰ ਸੁੱਖ ਹੀ ਮਿਲਦਾ ਹੈ। ਸੁੱਖ ਦਵੋ ਤਾਂ ਤੁਹਾਨੂੰ ਘਰ ਬੈਠੇ ਸੁੱਖ ਹੀ ਆਵੇਗਾ!

ਤੁਸੀਂ ਦਾਨ ਦਿੰਦੇ ਹੋ, ਉਦੋਂ ਤੁਹਾਨੂੰ ਅੰਦਰ ਸੁੱਖ ਹੁੰਦਾ ਹੈ। ਖੁਦ ਦੇ ਘਰ ਦੇ ਰੁਪਏ ਦਿੰਦੇ ਹੋ, ਫਿਰ ਵੀ ਸੁੱਖ ਹੁੰਦਾ ਹੈ ਕਿਉਂਕਿ ਚੰਗਾ ਕੰਮ ਕੀਤਾ। ਚੰਗਾ ਕੰਮ ਕਰੀਏ ਤਾਂ ਸੁੱਖ ਹੁੰਦਾ ਹੈ ਅਤੇ ਮਾੜਾ ਕੰਮ ਕਰੀਏ, ਉਸ ਘੜੀ ਦੁੱਖ ਹੁੰਦਾ ਹੈ। ਉਸ ਤੋਂ ਸਾਨੂੰ ਪਤਾ ਚੱਲਦਾ ਹੈ ਕਿ ਕਿਹੜਾ ਚੰਗਾ ਅਤੇ ਕਿਹੜਾ ਮਾੜਾ?

## ਆਨੰਦ ਪ੍ਰਾਪਤੀ ਦੇ ਉਪਾਅ

**ਪ੍ਰਸ਼ਨਕਰਤਾ :** ਮਾਨਸਿਕ ਸ਼ਾਂਤੀ ਪ੍ਰਾਪਤ ਕਰਨ ਦੇ ਲਈ ਮਨੁੱਖ ਕਿਸੇ ਗਰੀਬ, ਕਿਸੇ ਸ਼ਕਤੀਹੀਨ ਦੀ ਸੇਵਾ ਕਰੇ ਜਾਂ ਭਗਵਾਨ ਦਾ ਭਜਨ ਕਰੇ ਜਾਂ ਫਿਰ ਕਿਸੇ ਨੂੰ ਦਾਨ ਦੇਵੇ? ਕੀ ਕਰਨਾ ਚਾਹੀਦਾ ਹੈ?

**ਦਾਦਾਸ਼੍ਰੀ :** ਮਾਨਸਿਕ ਸ਼ਾਂਤੀ ਚਾਹੀਦੀ ਹੈ ਤਾਂ ਆਪਣੀ ਚੀਜ਼ ਦੂਸਰਿਆਂ ਨੂੰ ਖਿਲਾ ਦੇਣਾ। ਕੱਲ ਆਈਸਕ੍ਰੀਮ ਦਾ ਪੀਪਾ ਭਰ ਕੇ ਲਿਆਉਣਾ ਅਤੇ ਇਹਨਾਂ ਸਭ ਨੂੰ ਖਿਲਾ ਦੇਣਾ। ਉਸ ਘੜੀ ਤੈਨੂੰ ਕਿੰਨਾ ਆਨੰਦ ਹੁੰਦਾ ਹੈ, ਉਹ ਮੈਨੂੰ ਦੱਸਣਾਂ। ਉਹਨਾਂ ਲੋਕਾਂ ਨੇ ਆਈਸਕ੍ਰੀਮ ਖਾਣੀ ਨਹੀਂ ਹੈ। ਤੂੰ ਤੇਰੀ ਸ਼ਾਂਤੀ ਦਾ ਪ੍ਰਯੋਗ ਕਰ ਕੇ ਦੇਖ। ਇਹ ਕੋਈ ਸਰਦੀ ਵਿੱਚ ਫ਼ਾਲਤੂ ਨਹੀਂ ਹਨ, ਆਈਸਕ੍ਰੀਮ ਖਾਣ ਨੂੰ। ਇਸ ਤਰ੍ਹਾਂ ਤੂੰ ਜਿੱਥੇ ਹੋਵੇਂ ਉੱਥੇ ਕੋਈ ਜਾਨਵਰ ਹੋਵੇ, ਇਹ ਬਾਂਦਰ ਹੋਣ, ਉਹਨਾਂ ਨੂੰ ਛੋਲੇ ਪਾਈਏ ਤਾਂ ਉਹ ਉੱਛਲ-ਕੁੱਦ ਕਰਦੇ ਹਨ। ਉੱਥੇ ਤੇਰੇ ਆਨੰਦ ਦੀ ਸੀਮਾ ਨਹੀਂ ਰਹੇਗੀ। ਉਹ ਖਾਂਦੇ ਜਾਣਗੇ ਅਤੇ ਤੇਰੇ ਆਨੰਦ ਦੀ ਸੀਮਾ ਨਹੀਂ ਰਹੇਗੀ। ਇਹਨਾਂ ਕਬੂਤਰਾਂ ਨੂੰ ਤੂੰ ਦਾਣਾ ਪਾਵੇਂ ਉਸ ਤੋਂ ਪਹਿਲਾਂ ਕਬੂਤਰ ਏਦਾਂ ਉੱਛਲ-ਕੁੱਦ ਕਰਨ ਲੱਗਦੇ ਹਨ ਅਤੇ ਤੂੰ ਦਾਣਾ ਪਾਇਆ, ਤੇਰੀ ਖੁਦ ਦੀ ਵਸਤੂ ਦੂਸਰਿਆਂ ਨੂੰ ਦਿੱਤੀ ਤਾਂ ਅੰਦਰ ਆਨੰਦ ਸ਼ੁਰੂ ਹੋ ਜਾਵੇਗਾ। ਹੁਣ ਕੋਈ ਮਨੁੱਖ ਰਸਤੇ ਤੇ ਡਿੱਗ ਗਿਆ ਅਤੇ ਉਸਦਾ ਪੈਰ ਟੁੱਟ ਗਿਆ ਅਤੇ ਖੂਨ ਨਿੱਕਲਦਾ ਹੋਵੇ, ਉੱਥੇ ਤੂੰ ਆਪਣੀ ਧੋਤੀ ਫ਼ਾੜ ਕੇ ਬੰਨ ਦੇਵੇਂ, ਉਸ ਸਮੇਂ ਤੈਨੂੰ ਆਨੰਦ ਹੋਵੇਗਾ। ਬੇਸ਼ੱਕ ਸੌ ਰੁਪਏ ਦੀ ਧੋਤੀ ਹੋਵੇ, ਉਸਨੂੰ ਫ਼ਾੜ ਕੇ ਤੂੰ ਬੰਨੇ, ਪਰ ਉਸ ਘੜੀ ਤੈਨੂੰ ਆਨੰਦ ਬਹੁਤ ਹੋਵੇਗਾ।

## ਦਾਨ, ਕਿੱਥੇ ਦਿੱਤਾ ਜਾਵੇ?

**ਪ੍ਰਸ਼ਨਕਰਤਾ :** ਕੁੱਝ ਧਰਮਾਂ ਵਿੱਚ ਏਦਾਂ ਕਿਹਾ ਜਾਂਦਾ ਹੈ ਕਿ ਜੋ ਕੁੱਝ ਕਮਾਇਆ ਹੋਵੇ, ਉਸ ਵਿੱਚੋਂ ਕੁੱਝ ਪ੍ਰਤੀਸ਼ਤ ਦਾਨ ਕਰੋ, ਪੰਜ-ਦਸ ਪ੍ਰਤੀਸ਼ਤ ਦਾਨ ਕਰੋ, ਤਾਂ ਉਹ ਕਿਵੇਂ ਹੈ?

**ਦਾਦਾਸ਼੍ਰੀ :** ਧਰਮ ਵਿੱਚ ਦਾਨ ਕਰਨ ਨੂੰ ਹਰਜ਼ ਨਹੀਂ ਹੈ, ਪਰੰਤੂ ਜਿੱਥੇ ਧਰਮ ਦੀ ਸੰਸਥਾ ਹੋਵੇ ਅਤੇ ਲੱਛਮੀ ਦਾ ਧਰਮ ਵਿੱਚ ਸਦਉਪਯੋਗ ਹੁੰਦਾ ਹੋਵੇ ਉੱਥੇ ਦਿਓ। ਦੁਰਉਪਯੋਗ ਹੁੰਦਾ ਹੋਵੇ ਉੱਥੇ ਨਾ ਦਿਓ, ਦੂਸਰੀ ਜਗ੍ਹਾ ਤੇ ਦੇਣਾ।

ਪੈਸਾ ਸਦਉਪਯੋਗ ਵਿੱਚ ਜਾਵੇ, ਇਹ ਖਾਸ ਧਿਆਨ ਰੱਖੋ। ਨਹੀਂ ਤਾਂ ਤੁਹਾਡੇ ਕੋਲ ਪੈਸੇ ਜਿਆਦਾ ਹੋਣਗੇ, ਤਾਂ ਉਹ ਤੁਹਾਨੂੰ ਅਧੋਗਤੀ ਵਿੱਚ ਲੈ ਜਾਣਗੇ, ਇਸਲਈ ਉਹਨਾਂ ਪੈਸਿਆਂ ਦਾ ਕਿਤੇ ਵੀ ਸਦਉਪਯੋਗ ਕਰ ਦਿਓ। ਪਰ ਧਰਮ ਆਚਾਰਿਆਂ ਨੂੰ ਪੈਸੇ ਨਹੀਂ ਲੈਣੇ ਚਾਹੀਦੇ।

## ਮੋੜੋ ਲੱਛਮੀ, ਧਰਮ ਦੇ ਵੱਲ

ਪੈਸਾ ਸੰਭਾਲਣਾ, ਉਹ ਤਾਂ ਬਹੁਤ ਮੁਸ਼ਕਿਲ ਹੈ! ਇਸ ਨਾਲੋਂ ਤਾਂ ਘੱਟ ਕਮਾਈਏ ਉਹ ਚੰਗਾ। ਇੱਥੇ ਬਾਰਾਂ ਮਹੀਨੇ ਵਿੱਚ ਦਸ ਹਜ਼ਾਰ ਕਮਾਏ ਅਤੇ ਇੱਕ ਹਜ਼ਾਰ ਭਗਵਾਨ ਦੇ ਇੱਥੇ ਰੱਖ ਦੇਵੇ, ਤਾਂ ਉਸਨੂੰ ਕੋਈ ਉਪਾਧੀ ਨਹੀਂ ਹੈ। ਕੋਈ ਲੱਖਾਂ ਦੇਵੇ ਅਤੇ ਇਹ ਹਜ਼ਾਰ ਦੇਵੇ, ਦੋਵੇਂ ਇੱਕ ਬਰਾਬਰ, ਪਰ ਹਜ਼ਾਰ ਵੀ, ਕੁੱਝ ਦੇਣਾ ਚਾਹੀਦਾ ਹੈ। ਮੇਰਾ ਕੀ ਕਹਿਣਾ ਹੈ ਕਿ ਕੁੱਝ ਨਾ ਦੇਵੋ, ਏਦਾਂ ਨਾ ਕਰਨਾ, ਥੋੜੇ ਵਿੱਚੋਂ ਵੀ ਕੁੱਝ ਜ਼ਰੂਰ ਦੇਣਾ ਅਤੇ ਜ਼ਿਆਦਾ ਹੋਵੇ ਅਤੇ ਉਹ ਧਰਮ ਦੇ ਵੱਲ ਮੁੜ ਗਿਆ, ਫਿਰ ਆਪਣੀ ਜ਼ਿੰਮੇਦਾਰੀ ਨਹੀਂ, ਨਹੀਂ ਤਾਂ ਜ਼ੋਖਿਮ ਹੈ। ਬਹੁਤ ਦੁੱਖ ਹੈ ਉਹ ਤਾਂ। ਪੈਸੇ ਸੰਭਾਲਣੇ, ਯਾਨੀ ਬਹੁਤ ਮੁਸ਼ਕਿਲ। ਗਾਂ, ਮੱਝ ਸੰਭਾਲਣਾ ਚੰਗਾ ਹੈ, ਕਿੱਲੇ ਨਾਲ ਬੰਨ ਦਿੱਤੀ ਤਾਂ ਸਵੇਰੇ ਤੱਕ ਚਲੀ ਤਾਂ ਨਹੀਂ ਜਾਂਦੀ। ਪਰ ਪੈਸੇ ਸੰਭਾਲਣਾ ਬਹੁਤ ਮੁਸ਼ਕਿਲ ਹੈ। ਮੁਸ਼ਕਿਲ, ਉਪਾਧੀ ਸਾਰੀ...

## ਕਿਉਂ ਨਹੀਂ ਟਿਕਦੀ, ਲੱਛਮੀ?

**ਪ੍ਰਸ਼ਨ ਕਰਤਾ :** ਮੈਂ ਦਸ ਹਜ਼ਾਰ ਰੁਪਏ ਮਹੀਨਾ ਕਮਾਉਂਦਾ ਹਾਂ, ਪਰ ਮੇਰੇ ਕੋਲ ਲੱਛਮੀ ਜੀ ਟਿਕਦੀ ਕਿਉਂ ਨਹੀਂ?

**ਦਾਦਾਸ਼੍ਰੀ :** ਸੰਨ 1942 ਤੋਂ ਬਾਅਦ ਦੀ ਲੱਛਮੀ ਟਿਕਦੀ ਨਹੀਂ ਹੈ। ਇਹ ਜੋ ਲੱਛਮੀ ਹੈ, ਉਹ ਪਾਪ ਦੀ ਲੱਛਮੀ ਹੈ, ਇਸਲਈ ਟਿਕਦੀ ਨਹੀਂ ਹੈ। ਹੁਣ ਤੋਂ ਦੋ-ਪੰਜ ਸਾਲ ਤੋਂ ਬਾਅਦ ਲੱਛਮੀ ਟਿਕੇਗੀ। ਅਸੀਂ ਗਿਆਨੀ ਹਾਂ, ਫਿਰ ਵੀ ਲੱਛਮੀ ਆਉਂਦੀ ਹੈ, ਪਰ ਟਿਕਦੀ ਨਹੀਂ ਹੈ। ਇਹ ਤਾਂ ਇਨਕਮਟੈਕਸ ਭਰ ਸਕੀਏ, ਉਨੀ ਲੱਛਮੀ ਆਵੇ ਤਾਂ ਹੋ ਗਿਆ।

**ਪ੍ਰਸ਼ਨਕਰਤਾ :** ਲੱਛਮੀ ਟਿਕਦੀ ਨਹੀਂ ਹੈ, ਤਾਂ ਕੀ ਕਰੀਏ?

**ਦਾਦਾਸ਼੍ਰੀ :** ਲੱਛਮੀ ਤਾਂ ਟਿਕੇ ਏਦਾਂ ਹੈ ਹੀ ਨਹੀਂ, ਪਰ ਉਸਦਾ ਰਸਤਾ ਬਦਲ ਦੇਣਾ ਚਾਹੀਦਾ ਹੈ। ਉਹ ਜਿਸ ਰਸਤੇ ਜਾਂਦੀ ਹੈ, ਉਸਦਾ ਪ੍ਰਵਾਹ ਬਦਲ ਦੇਣਾ ਅਤੇ ਧਰਮ ਦੇ ਰਸਤੇ ਤੇ ਮੋੜ ਦੇਣਾ। ਉਹ ਜਿੰਨੀ ਚੰਗੇ ਰਸਤੇ ਤੇ ਗਈ, ਉਨੀ ਖਰੀ। ਭਗਵਾਨ ਆਉਣ, ਫਿਰ ਲੱਛਮੀ ਟਿਕਦੀ ਹੈ, ਉਸ ਤੋਂ ਬਿਨਾਂ ਲੱਛਮੀ ਟਿਕੇ ਕਿਵੇਂ? ਭਗਵਾਨ ਹੋਣ, ਉੱਥੇ ਕਲੇਸ਼ ਨਹੀਂ ਹੁੰਦਾ ਅਤੇ ਇੱਕਲੀ ਲੱਛਮੀ ਹੋਵੇ ਤਾਂ ਕਲੇਸ਼ ਅਤੇ ਝਗੜੇ ਹੁੰਦੇ ਹਨ। ਲੋਕ ਲੱਛਮੀ ਢੇਰ ਸਾਰੀ ਕਮਾਉਂਦੇ ਹਨ, ਪਰ ਉਹ ਬਰਬਾਦ ਹੁੰਦੀ ਹੈ। ਕਿਸੇ ਪੁੰਨਸ਼ਾਲੀ ਦੇ ਹੱਥੋਂ ਲੱਛਮੀ ਚੰਗੇ ਰਸਤੇ ਖਰਚ ਹੁੰਦੀ ਹੈ। ਲੱਛਮੀ ਚੰਗੇ ਰਸਤੇ ਖਰਚ ਹੋਵੇ, ਉਹ ਬਹੁਤ ਭਾਰੀ ਪੁੰਨ ਕਹਾਉਂਦਾ ਹੈ।

ਸੰਨ 1942 ਤੋਂ ਬਾਅਦ ਦੀ ਲੱਛਮੀ ਵਿੱਚ ਕੋਈ ਸਾਰ ਹੀ ਨਹੀਂ ਹੈ। ਹੁਣ ਲੱਛਮੀ ਅਸਲ ਜਗ੍ਹਾ ਖਰਚ ਨਹੀਂ ਹੁੰਦੀ ਹੈ। ਅਸਲ ਜਗ੍ਹਾ ਖਰਚ ਹੋਵੇ, ਤਾਂ ਬਹੁਤ ਚੰਗਾ ਕਹਾਵੇ।

## ਸੱਤ ਪੁਸ਼ਤਾਂ ਤੱਕ ਟਿਕੇ ਲੱਛਮੀ...

**ਪ੍ਰਸ਼ਨਕਰਤਾ :** ਜਿਵੇਂ ਇੰਡੀਆ ਵਿੱਚ ਕਸਤੂਰਭਾਈ ਲਾਲਭਾਈ ਦੀ ਪੀੜ੍ਹੀ ਹੈ, ਤਾਂ ਉਹ ਦੋ, ਤਿੰਨ, ਚਾਰ ਪੀੜ੍ਹੀਆਂ ਤੱਕ ਪੈਸੇ ਚੱਲਦੇ ਰਹਿੰਦੇ ਹਨ, ਉਹਨਾਂ ਦੇ ਬੱਚਿਆਂ ਦੇ ਬੱਚਿਆਂ ਤੱਕ। ਜਦੋਂ ਕਿ ਇੱਥੇ ਅਮਰੀਕਾ ਵਿੱਚ ਇੰਝ ਹੈ ਕਿ ਪੀੜ੍ਹੀ ਹੁੰਦੀ ਹੈ, ਪਰ ਬਹੁਤ ਹੋਇਆ ਤਾਂ ਛੇ-ਅੱਠ ਸਾਲ ਵਿੱਚ ਸੱਭ ਖਤਮ ਹੋ ਜਾਂਦਾ ਹੈ। ਜੇ ਪੈਸੇ ਹੋਣ ਤਾਂ ਚਲੇ ਜਾਂਦੇ ਹਨ ਅਤੇ ਨਾ ਹੋਣ ਤਾਂ ਪੈਸੇ ਆ ਵੀ ਜਾਂਦੇ ਹਨ। ਉਸਦਾ ਕਾਰਣ ਕੀ ਹੋਵੇਗਾ?

**ਦਾਦਾਸ਼੍ਰੀ :** ਏਦਾਂ ਹੈ ਨਾ, ਉੱਥੇ ਦਾ ਜੋ ਪੁੰਨ ਹੈ ਨਾ, ਇੰਡੀਆ ਦਾ ਪੁੰਨ, ਉਹ ਪੁੰਨ ਇੰਨਾ ਚਿਕਨਾ ਹੁੰਦਾ ਹੈ ਕਿ ਧੋਂਦਾ ਰਹੇ, ਫਿਰ ਵੀ ਜਾਂਦਾ ਨਹੀਂ ਅਤੇ ਪਾਪ ਵੀ ਇੰਨੇ ਚਿਕਨੇ ਹੁੰਦੇ ਹਨ ਕਿ ਧੋਂਦਾ ਰਹੇ ਫਿਰ ਵੀ ਜਾਂਦੇ ਨਹੀਂ। ਇਸ ਲਈ ਵੈਸ਼ਣਵ ਹੋਵੇ ਜਾਂ ਜੈਨ ਹੋਵੇ, ਪਰ ਉਸਨੇ ਪੁੰਨ ਇੰਨਾ ਮਜ਼ਬੂਤ ਬੰਨਿਆ ਹੁੰਦਾ ਹੈ ਕਿ ਧੋਂਦਾ ਰਹੇ ਫਿਰ ਵੀ ਜਾਂਦਾ ਨਹੀਂ। ਜਿਵੇਂ ਕਿ ਪੇਟਲਾਦ ਦੇ ਦਾਤਾਰ ਸੇਠ, ਰਮਣਲਾਲ ਸੇਠ ਦੀਆਂ ਸੱਤ-ਸੱਤ ਪੀੜ੍ਹੀਆਂ ਤੱਕ ਸੰਪੰਨਤਾ (ਅਮੀਰੀ) ਰਹੀ। ਫੌੜਿਆਂ ਨਾਲ ਖੋਦ-ਖੋਦ ਕੇ ਧੰਨ ਦਿਆ ਕਰਦੇ ਸਨ ਲੋਕਾਂ ਨੂੰ, ਫਿਰ ਵੀ ਕਦੇ ਕਮੀ ਨਹੀਂ ਆਈ। ਉਹਨਾਂ ਨੇ ਪੁੰਨ ਜ਼ਬਰਦਸਤ ਬੰਨਿਆ ਸੀ, ਸਚੋਟ, ਅਤੇ, ਪਾਪ ਵੀ ਇਹੋ ਜਿਹੇ ਸਚੋਟ ਬੰਨਦੇ ਸਨ ਕਿ ਸੱਤ-ਸੱਤ ਪੀੜ੍ਹੀਆਂ ਤੱਕ ਗਰੀਬੀ ਨਹੀਂ ਸੀ ਜਾਂਦੀ। ਅਤਿਅੰਤ ਦੁੱਖ ਭੁਗਤਦੇ ਸਨ, ਅਰਥਾਤ ਐਕਸੈਸ ਵੀ ਹੁੰਦਾ ਹੈ ਅਤੇ ਮੀਡੀਅਮ ਵੀ ਰਹਿੰਦਾ ਹੈ।

ਇੱਥੇ ਅਮਰੀਕਾ ਵਿੱਚ ਤਾਂ ਉਫ਼ਾਨ ਵੀ ਆਉਂਦਾ ਹੈ ਅਤੇ ਫਿਰ ਬੈਠ ਵੀ ਜਾਂਦਾ ਹੈ ਅਤੇ ਫਿਰ ਉਫ਼ਾਨ ਆਉਂਦਾ ਹੈ। ਬੈਠ ਜਾਣ ਤੋਂ ਬਾਅਦ, ਫਿਰ ਤੋਂ ਵਾਪਸ ਉਫ਼ਾਨ ਆਉਂਦਾ ਹੈ। ਇੱਥੇ ਦੇਰ ਨਹੀਂ ਲੱਗਦੀ ਅਤੇ ਉੱਥੇ ਇੰਡੀਆ ਵਿੱਚ ਤਾਂ ਬੈਠ ਜਾਣ ਤੋਂ ਬਾਅਦ ਉਫ਼ਾਨ ਆਉਣ ਵਿੱਚ ਬਹੁਤ ਟਾਈਮ ਲੱਗਦਾ ਹੈ। ਇਸਲਈ ਉੱਥੇ ਤਾਂ ਸੱਤ-ਸੱਤ ਪੀੜ੍ਹੀਆਂ ਤੱਕ ਚੱਲਦਾ ਹੈ। ਪਰੰਤੂ ਹੁਣ ਪੁੰਨ ਘੱਟ ਗਿਆ ਹੈ। ਕਿਉਂਕਿ ਕੀ ਹੁੰਦਾ ਹੈ? ਕਸਤੂਰਭਾਈ ਦੇ ਇੱਥੇ ਜਨਮ ਕੌਣ ਲਵੇਗਾ? ਤਾਂ ਕਹੀਏ, ਇਹੋ ਜਿਹੇ ਪੁੰਨਵਾਨ ਜੋ ਉਹਨਾਂ ਵਰਗੇ ਹੀ ਹੋਣ, ਉਹ ਹੀ ਉੱਥੇ ਜਨਮ ਲੈਣਗੇ। ਫਿਰ ਉਹਨਾਂ ਦੇ ਇੱਥੇ ਕੌਣ ਜਨਮੇ? ਉਸੇ ਤਰ੍ਹਾਂ ਦਾ ਪੁੰਨਸ਼ਾਲੀ ਫਿਰ ਉੱਥੇ ਜੰਮਦਾ ਹੈ। ਸਿਰਫ਼ ਕਸਤੂਭਾਈ ਦਾ ਹੀ ਪੁੰਨ ਕੰਮ ਨਹੀਂ ਕਰਦਾ। ਉਹ ਫਿਰ ਦੂਸਰਾ ਉਸੇ ਤਰ੍ਹਾਂ ਦਾ ਆਇਆ ਹੋਵੇ ਤਾਂ ਫਿਰ ਉਸਦਾ ਪੁੰਨ। ਇਸਲਈ ਕਹਾਉਂਦੀ ਹੈ ਕਸਤੂਭਾਈ ਦੀ ਪੀੜ੍ਹੀ ਅਤੇ ਅੱਜ ਤਾਂ ਇਹੋ ਜਿਹੇ ਪੁੰਨਸ਼ਾਲੀ ਹੈ ਹੀ ਕਿੱਥੇ? ਹੁਣ ਇਹਨਾਂ ਪਿਛਲੇ ਪੱਚੀ ਸਾਲਾਂ ਵਿੱਚ ਤਾਂ ਕੋਈ ਖ਼ਾਸ ਇਹੋ ਜਿਹਾ ਨਹੀਂ ਹੈ

## ਨਹੀਂ ਤਾਂ ਗਟਰ ਵਿੱਚ ਬਹਿ ਜਾਵੇਗਾ...

ਪਹਿਲਾਂ ਤਾਂ ਲੱਛਮੀ ਪੰਜ ਪੀੜ੍ਹੀਆਂ ਨਹੀਂ ਤਾਂ, ਤਿੰਨ ਪੀੜੀਆਂ ਤਾਂ ਟਿਕਦੀ ਸੀ। ਹੁਣ ਤਾਂ ਲੱਛਮੀ ਇੱਕ ਪੀੜ੍ਹੀ ਵੀ ਨਹੀਂ ਟਿਕਦੀ। ਇਸ ਕਾਲ ਦੀ ਲੱਛਮੀ

ਕਿਹੋ ਜਿਹੀ ਹੈ? ਇੱਕ ਪੀੜੀ ਵੀ ਨਹੀਂ ਟਿਕਦੀ। ਉਸਦੀ ਹਾਜ਼ਰੀ ਵਿੱਚ ਹੀ ਆਵੇ ਅਤੇ ਉਸਦੀ ਹਾਜ਼ਰੀ ਵਿੱਚ ਹੀ ਚਲੀ ਜਾਵੇ, ਇਹੋ ਜਿਹੀ ਇਹ ਲੱਛਮੀ ਹੈ। ਇਹ ਤਾਂ ਪਾਪਾਨੁਬੰਧੀ ਪੁੰਨ ਦੀ ਲੱਛਮੀ ਹੈ। ਥੋੜੀ ਬਹੁਤ ਉਸ ਵਿੱਚ ਪੁੰਨਿਆਨੁਬੰਧੀ ਪੁੰਨ ਦੀ ਲੱਛਮੀ ਹੋਵੇ ਤਾਂ ਤੁਹਾਨੂੰ ਇੱਥੇ ਆਉਣ ਦੀ (ਗਿਆਨੀ ਕੋਲ) ਪ੍ਰੇਰਣਾ ਦਿੰਦੀ ਹੈ। ਇੱਥੇ ਮਿਲਵਾ ਦਿੰਦੀ ਹੈ ਅਤੇ ਤੁਹਾਡੇ ਤੋਂ ਇੱਥੇ ਖਰਚ ਕਰਵਾਉਂਦੀ ਹੈ। ਚੰਗੇ ਰਸਤੇ ਤੇ ਲੱਛਮੀ ਜਾਵੇ, ਨਹੀਂ ਤਾਂ ਸਭ ਮਿੱਟੀ ਵਿੱਚ ਮਿਲ ਜਾਣ ਵਾਲਾ ਹੈ। ਸਭ ਗਟਰ ਵਿੱਚ ਚਲਾ ਜਾਵੇਗਾ... ਇਹ ਬੱਚੇ ਸਾਡੀ ਹੀ ਲੱਛਮੀ ਭੋਗਦੇ ਹਨ ਨਾ ਅਤੇ ਅਸੀਂ ਬੱਚਿਆਂ ਨੂੰ ਕਹੀਏ ਕਿ ਤੁਸੀਂ ਸਾਡੀ ਲੱਛਮੀ ਭੋਗੀ ਤਾਂ ਉਹ ਕਹਿਣਗੇ 'ਤੁਹਾਡੀ ਕਿਵੇਂ? ਅਸੀਂ ਆਪਣੀ ਹੀ ਭੋਗ ਰਹੇ ਹਾਂ,' ਏਦਾਂ ਕਹਿਣਗੇ। ਇਸਲਈ ਗਟਰ ਵਿੱਚ ਹੀ ਗਿਆ ਨਾ ਸਭ!

## ਵਾਧੂ ਬਹਾਓ, ਧਰਮ ਦੇ ਲਈ...

ਇਹ ਤਾਂ ਲੋਕ ਸੰਘਿਆ ਨਾਲ ਦੂਸਰਿਆਂ ਦਾ ਦੇਖ ਕੇ ਸਿੱਖਦੇ ਹਨ। ਪਰ ਜੇ ਗਿਆਨੀ ਨੂੰ ਪੁੱਛੀਏ ਨਾ, ਤਾਂ ਉਹ ਕਹਿਣਗੇ ਕਿ 'ਨਾ, ਇਹ ਕਿਉਂ ਏਦਾਂ ਇਸ ਟੋਏ ਵਿੱਚ ਡਿੱਗਦੇ ਹਨ?' ... ਇਸ ਦੁੱਖ ਦੇ ਟੋਏ ਵਿੱਚੋਂ ਨਿਕਲਣਾ, ਤਾਂ ਇਹਨਾਂ ਪੈਸਿਆਂ ਦੇ ਟੋਏ ਵਿੱਚ ਡਿੱਗਿਆ ਵਾਪਸ?... ਜ਼ਿਆਦਾ ਹੋਵੇ ਤਾਂ ਧਰਮ ਵਿੱਚ ਪਾ ਦੇਣਾ ਚਾਹੀਦਾ ਹੈ। ਉਹੀ ਤੇਰੇ ਹਿਸਾਬ ਵਿੱਚ ਜਮ੍ਹਾਂ ਹੁੰਦਾ ਹੈ ਅਤੇ ਇਹ ਬੈਂਕ ਵਿੱਚ ਜਮ੍ਹਾਂ ਨਹੀਂ ਹੁੰਦਾ ਅਤੇ ਅੜਚਨ ਨਹੀਂ ਆਵੇਗੀ ਤੈਨੂੰ। ਜੋ ਧਰਮ ਦੇ ਲਈ ਦਿੰਦਾ ਹੋਵੇ, ਉਸਨੂੰ ਅੜਚਨ ਨਹੀਂ ਆਉਂਦੀ।

## ਉਸਦਾ ਪ੍ਰਵਾਹ ਬਦਲੋ

ਖਰੇ ਸਮੇਂ ਤੇ ਤਾਂ ਇੱਕ ਧਰਮ ਹੀ ਤੁਹਾਡੀ ਮੱਦਦ ਕਰਨ ਲਈ ਖੜਾ ਰਹਿੰਦਾ ਹੈ, ਇਸ ਲਈ ਧਰਮ ਦੇ ਪ੍ਰਵਾਹ ਵਿੱਚ ਲੱਛਮੀ ਜੀ ਨੂੰ ਜਾਣ ਦੇਣਾ। ਕੇਵਲ ਇੱਕ ਸੂਸ਼ਮਕਾਲ ਵਿੱਚ (ਜਦੋਂ ਤੀਰਥੰਕਰ ਭਗਵਾਨ ਹਾਜ਼ਰ ਹੋਣ) ਲੱਛਮੀ ਮੋਹ ਕਰਨ ਯੋਗ ਸੀ। ਉਹ ਲੱਛਮੀ ਜੀ ਤਾਂ ਆਈ ਨਹੀਂ! ਹੁਣ ਇਹਨਾਂ ਸੇਠਾਂ ਨੂੰ ਹਾਰਟ ਫ਼ੇਲ ਅਤੇ ਬਲੈੱਡ ਪ੍ਰੈਸ਼ਰ ਕੌਣ ਕਰਵਾਉਂਦਾ ਹੈ? ਇਸ ਕਾਲ ਦੀ ਲੱਛਮੀ ਹੀ ਕਰਵਾਉਂਦੀ ਹੈ।

ਪੈਸੇ ਦਾ ਸੁਭਾਅ ਕਿਹੋ ਜਿਹਾ ਹੈ? ਚੰਚਲ ਹੈ। ਇਸਲਈ ਆਉਂਦੇ ਹਨ ਅਤੇ ਇੱਕ ਦਿਨ ਵਾਪਸ ਚਲੇ ਜਾਂਦੇ ਹਨ। ਇਸਲਈ ਪੈਸੇ ਲੋਕਾਂ ਦੇ ਹਿਤ ਦੇ ਲਈ ਖਰਚ ਕਰਨੇ ਚਾਹੀਦੇ ਹਨ। ਜਦੋਂ ਤੁਹਾਡਾ ਖਰਾਬ ਉਦੈ ਆਇਆ ਹੋਵੇ, ਉਦੋਂ ਲੋਕਾਂ ਨੂੰ ਦਿੱਤਾ ਹੋਇਆ ਹੋਵੇਗਾ, ਉਹੀ ਤੁਹਾਨੂੰ ਹੈਲਪ ਕਰੇਗਾ। ਇਸਲਈ ਪਹਿਲਾਂ ਤੋਂ ਹੀ ਸਮਝਣਾ ਚਾਹੀਦਾ ਹੈ। ਪੈਸਿਆਂ ਦਾ ਸਹੀ ਖਰਚ (ਸਦਉਪਯੋਗ) ਤਾਂ ਕਰਨਾ ਹੀ ਚਾਹੀਦਾ ਹੈ ਨਾ?

ਚਰਿੱਤਰ ਤੋਂ ਸਮਝਦਾਰ ਹੋਇਆ ਕਿ ਸਾਰਾ ਸੰਸਾਰ ਜਿੱਤ ਗਿਆ। ਫਿਰ ਬੇਸ਼ੱਕ ਹੀ ਸੱਭ, ਜੋ ਖਾਣਾ ਹੋਵੇ, ਉਹ ਖਾਵੇ-ਪੀਵੇ ਅਤੇ ਜ਼ਿਆਦਾ ਹੋਵੇ ਤਾਂ ਖਿਲਾ ਦੇਵੇ। ਦੂਸਰਾ ਕਰਨ ਨੂੰ ਹੈ ਕੀ?... ਕੀ ਨਾਲ ਲੈ ਜਾ ਸਕਦੇ ਹਾਂ?... ਜੋ ਧਨ ਹੋਰਾਂ ਦੇ ਲਈ ਖਰਚ ਕੀਤਾ, ਉਨਾਂ ਹੀ ਧਨ ਤੁਹਾਡਾ। ਉਨੀ ਆਉਣ ਵਾਲੇ ਭਵ ਦੀ ਜਮ੍ਹਾਂ ਰਾਸ਼ੀ। ਇਸਲਈ ਕਿਸੇ ਨੂੰ ਆਉਣ ਵਾਲੇ ਜਨਮ ਦੀ ਜਮ੍ਹਾਂ ਪੂੰਜੀ ਜੇ ਇੱਕਠੀ ਕਰਨੀ ਹੋਵੇ ਤਾਂ ਧਨ ਹੋਰਾਂ ਦੇ ਲਈ ਖਰਚ ਕਰਨਾ। ਫਿਰ ਪਰਾਇਆ ਜੀਵ, ਉਸ ਵਿੱਚ ਕੋਈ ਵੀ ਜੀਵ, ਫਿਰ ਉਹ ਕਾਂ ਹੋਵੇ ਅਤੇ ਉਹ ਇੰਨਾ ਕੁ ਖਾ ਵੀ ਗਿਆ ਹੋਵੇ, ਤਾਂ ਵੀ ਤੁਹਾਡੀ ਜਮ੍ਹਾਂ ਪੂੰਜੀ। ਪਰ ਤੁਸੀਂ ਅਤੇ ਤੁਹਾਡੇ ਬੱਚਿਆਂ ਨੇ ਖਾਧਾ, ਉਹ ਸਭ ਤੁਹਾਡੀ ਜਮ੍ਹਾਂ ਪੂੰਜੀ ਨਹੀਂ ਹੈ। ਉਹ ਸਭ ਗਟਰ ਵਿੱਚ ਗਿਆ। ਫਿਰ ਵੀ ਗਟਰ ਵਿੱਚ ਜਾਣਾ ਬੰਦ ਨਹੀਂ ਕਰ ਸਕਦੇ, ਕਿਉਂਕਿ ਉਹ ਤਾਂ ਅਨਿਵਾਰਯ (ਜ਼ਰੂਰੀ) ਹੈ। ਇਸਲਈ ਕੋਈ ਛੁਟਕਾਰਾ ਹੈ? ਪਰ ਨਾਲ-ਨਾਲ ਸਮਝਣਾ ਚਾਹੀਦਾ ਹੈ ਕਿ ਹੋਰਾਂ ਦੇ ਲਈ ਖਰਚ ਨਹੀਂ ਹੋਇਆ, ਉਹ ਸਭ ਗਟਰ ਵਿੱਚ ਹੀ ਜਾਂਦਾ ਹੈ।

ਮਨੁੱਖਾਂ ਨੂੰ ਨਾ ਖਿਲਾਓ ਅਤੇ ਆਖਿਰ ਕਾਂਵਾਂ ਨੂੰ ਖਿਲਾਓ, ਚਿੜੀਆਂ ਨੂੰ ਖਿਲਾਓ, ਸਭ ਨੂੰ ਖਿਲਾਓ ਤਾਂ ਉਹ ਪਰਾਇਆਂ ਦੇ ਲਈ ਖਰਚ ਕੀਤਾ ਹੋਇਆ ਮੰਨਿਆ ਜਾਵੇਗਾ। ਮਨੁੱਖਾਂ ਦੀ ਥਾਲੀ ਦੀ ਕੀਮਤ ਤਾਂ ਬਹੁਤ ਵੱਧ ਗਈ ਹੈ ਨਾ? ਚਿੜੀਆਂ ਦੀ ਥਾਲੀ ਦੀ ਕੀਮਤ ਖ਼ਾਸ ਨਹੀਂ ਹੈ ਨਾ? ਤਾਂ ਜਮ੍ਹਾਂ ਵੀ ਉਨਾਂ ਘੱਟ ਹੀ ਹੋਵੇਗਾ ਨਾ?

## ਮਨ ਵਿਗੜੇ ਹਨ, ਇਸਲਈ...

**ਪ੍ਰਸ਼ਨਕਰਤਾ :** ਮੈਂ ਕੁੱਝ ਸਮੇਂ ਤੱਕ ਆਪਣੀ ਕਮਾਈ ਵਿੱਚੋਂ ਤੀਹ ਪ੍ਰਤੀਸ਼ਤ ਧਾਰਮਿਕ ਕੰਮ ਵਿੱਚ ਦਿੰਦਾ ਸੀ, ਪਰ ਉਹ ਸਭ ਰੁਕ ਗਿਆ। ਜੋ-ਜੋ ਦਿੰਦਾ ਸੀ, ਉਹ ਹੁਣ ਨਹੀਂ ਦੇ ਸਕਦਾ।

**ਦਾਦਾਸ਼੍ਰੀ :** ਉਹ ਤਾਂ ਜੇਕਰ ਤੁਹਾਨੂੰ ਕਰਨਾ ਹੈ, ਤਾਂ ਦੋ ਸਾਲ ਬਾਅਦ ਵੀ ਆਵੇਗਾ ਹੀ। ਉੱਥੇ ਕੋਈ ਕਮੀ ਨਹੀਂ ਹੈ, ਉੱਥੇ ਤਾਂ ਢੇਰ ਸਾਰਾ ਹੈ। ਜੇਕਰ ਤੁਹਾਡੇ ਮਨ ਵਿਗੜੇ ਹੋਏ ਹੋਣ, ਤਾਂ ਕੀ ਹੋਵੇ?

## ਆਵੇ ਤਾਂ ਦੇਈਏ ਜਾਂ ਦੇਈਏ ਤਾਂ ਆਵੇਗਾ?

ਅਸੀਂ ਇੱਕ ਆਦਮੀ ਦੇ ਬੰਗਲੇ ਵਿੱਚ ਬੈਠੇ ਸੀ ਅਤੇ ਭਵੰਡਰ (ਤੂਫ਼ਾਨ) ਆਇਆ, ਇਸ ਲਈ ਦਰਵਾਜ਼ੇ ਖੜਖੜ-ਖੜਖੜ ਹੋਣ ਲੱਗੇ। ਉਸਨੇ ਮੈਨੂੰ ਕਿਹਾ, 'ਤੂਫ਼ਾਨ ਆਇਆ ਹੈ। ਸੱਭ ਦਰਵਾਜ਼ੇ ਬੰਦ ਕਰ ਦੇਵਾਂ?' ਮੈਂ ਕਿਹਾ, 'ਸੱਭ ਦਰਵਾਜ਼ੇ ਬੰਦ ਨਾ ਕਰਨਾ, ਅੰਦਰ ਦਾਖ਼ਲ ਹੋਣ ਦਾ ਇੱਕ ਦਰਵਾਜ਼ਾ ਖੁੱਲ੍ਹਾ ਰੱਖ ਅਤੇ ਬਾਹਰ ਨਿਕਲਣ ਦੇ ਦਰਵਾਜ਼ੇ ਬੰਦ ਕਰ ਦੇ, ਫਿਰ ਅੰਦਰ ਹਵਾ ਆਵੇ ਕਿੰਨੀ? ਭਰੀ ਹੋਈ ਖਾਲੀ ਹੋਵੇ, ਤਾਂ ਹਵਾ ਅੰਦਰ ਆਵੇ ਨਾ? ਨਹੀਂ ਤਾਂ ਤੂਫ਼ਾਨ ਚਾਹੇ ਕਿਹੋ ਜਿਹਾ ਵੀ ਹੋਵੇ ਅੰਦਰ ਆਵੇਗਾ ਨਹੀਂ।' ਫਿਰ ਉਸਨੂੰ ਅਨੁਭਵ ਕਰਵਾਇਆ। ਤਾਂ ਮੈਨੂੰ ਕਹਿੰਦਾ ਹੈ, 'ਹੁਣ, ਅੰਦਰ ਨਹੀਂ ਆਉਂਦਾ।'

ਤਾਂ ਇਸ ਭਵੰਡਰ ਦਾ ਏਦਾਂ ਹੈ। ਲੱਛਮੀ ਨੂੰ ਜੇ ਰੋਕੋਗੇ ਤਾਂ ਨਹੀਂ ਆਵੇਗੀ। ਹੋਵੇਗੀ ਉਨੀ ਭਰੀ ਦੀ ਭਰੀ ਰਹੇਗੀ ਅਤੇ ਇਸ ਪਾਸੇ ਤੋਂ ਜਾਣ ਦੇਵੋਗੇ ਤਾਂ ਦੂਸਰੇ ਪਾਸੇ ਤੋਂ ਆਇਆ ਕਰੇਗੀ। ਜੇ ਰੋਕ ਕੇ ਰੱਖੋਗੇ ਤਾਂ ਉਨੀ ਦੀ ਉਨੀ ਰਹੇਗੀ। ਲੱਛਮੀ ਦਾ ਵੀ ਕੰਮ ਏਦਾਂ ਹੀ ਹੈ। ਹੁਣ ਕਿਸ ਰਸਤੇ ਜਾਣ ਦੇਣਾ, ਉਹ ਤੁਹਾਡੀ ਮਰਜ਼ੀ ਤੇ ਅਧਾਰਿਤ ਹੈ ਕਿ ਬੀਵੀ-ਬੱਚਿਆਂ ਨੂੰ ਮੌਜ-ਮਜੇ ਦੇ ਲਈ ਜਾਣ ਦੇਣਾ ਜਾਂ ਕੀਰਤੀ ਦੇ ਲਈ ਜਾਣ ਦੇਣਾ ਜਾਂ ਗਿਆਨਦਾਨ ਦੇ ਲਈ ਜਾਣ ਦੇਣਾ ਜਾਂ ਅੰਨਦਾਨ ਦੇ ਲਈ ਜਾਣ ਦੇਣਾ? ਕਿਸ ਦੇ ਲਈ ਜਾਣ ਦੇਣਾ ਉਹ ਤੁਹਾਡੇ ਤੇ ਹੈ, ਪਰ ਜਾਣ ਦੇਵੋਗੇ ਤਾਂ ਦੂਸਰਾ ਆਵੇਗਾ। ਜਾਣ ਨਾ ਦੇਈਏ, ਉਸਦਾ ਕੀ ਹੋਵੇ? ਜਾਣ ਦੇਈਏ ਤਾਂ ਦੂਸਰਾ ਨਹੀਂ ਆਉਂਦਾ? ਹਾਂ, ਆਉਂਦਾ ਹੈ।

# ਬਦਲੇ ਹੋਏ ਪ੍ਰਵਾਹ ਦੀਆਂ ਦਿਸ਼ਾਵਾਂ

ਕਿੰਨੇ ਪ੍ਰਕਾਰ ਦੇ ਦਾਨ ਹਨ, ਇਹ ਤੁਸੀਂ ਜਾਣਦੇ ਹੋ? ਚਾਰ ਪ੍ਰਕਾਰ ਦੇ ਦਾਨ ਹਨ। ਦੇਖੋ! ਇੱਕ ਆਹਾਰਦਾਨ, ਦੂਸਰਾ ਔਸ਼ਧਦਾਨ, ਤੀਸਰਾ ਗਿਆਨਦਾਨ ਅਤੇ ਚੌਥਾ ਅਭੈਦਾਨ।

## ਪਹਿਲਾ ਆਹਾਰਦਾਨ

ਪਹਿਲੇ ਪ੍ਰਕਾਰ ਦਾ ਜੋ ਦਾਨ ਹੈ ਉਹ ਅੰਨਦਾਨ। ਇਸ ਦਾਨ ਦੇ ਲਈ ਤਾਂ ਏਦਾਂ ਕਿਹਾ ਹੈ ਕਿ ਭਾਈ ਇੱਥੇ ਕੋਈ ਮਨੁੱਖ ਸਾਡੇ ਘਰ ਆਇਆ ਹੋਵੇ ਅਤੇ ਕਹੇ, 'ਮੈਨੂੰ ਕੁੱਝ ਦਿਓ, ਮੈਂ ਭੁੱਖਾ ਹਾਂ।' ਤਾਂ ਕਹੀਏ, 'ਬੈਠ ਜਾ, ਭੋਜਨ ਲਈ। ਮੈਂ ਤੈਨੂੰ ਦਿੰਦਾ ਹਾਂ,' ਇਹ ਆਹਾਰ ਦਾਨ। ਹੁਣ ਅਕਲ ਵਾਲੇ ਕੀ ਕਹਿੰਦੇ ਹਨ? ਇਸ ਹੱਟੇ-ਕੱਟੇ ਨੂੰ ਹੁਣ ਖਿਲਾਉਗੇ, ਫਿਰ ਸ਼ਾਮ ਨੂੰ ਕਿਸ ਤਰ੍ਹਾਂ ਖਿਲਾਉਗੇ? ਤਾਂ ਭਗਵਾਨ ਕਹਿੰਦੇ ਹਨ, 'ਤੂੰ ਏਦਾਂ ਦੀ ਅਕਲ ਨਾ ਲਗਾ। ਇਸ ਆਦਮੀ ਨੇ ਉਸਨੂੰ ਖਿਲਾਇਆ ਤਾਂ ਉਹ ਅੱਜ ਦਾ ਦਿਨ ਤਾਂ ਜੀਵੇਗਾ। ਕੱਲ ਫਿਰ ਉਸਨੂੰ ਜਿਉਣ ਦੇ ਲਈ ਕੋਈ ਆ ਮਿਲੇਗਾ। ਫਿਰ ਕੱਲ ਦਾ ਵਿਚਾਰ ਸਾਨੂੰ ਨਹੀਂ ਕਰਨਾ ਹੈ। ਤੁਹਾਨੂੰ ਦੂਸਰਾ ਝੰਜਟ ਨਹੀਂ ਕਰਨਾ ਕਿ ਕੱਲ ਨੂੰ ਉਹ ਕੀ ਕਰੇਗਾ? ਉਹ ਤਾਂ ਕੱਲ ਨੂੰ ਉਸਨੂੰ ਮਿਲ ਜਾਵੇਗਾ ਵਾਪਸ। ਤੁਹਾਨੂੰ ਇਸ ਵਿੱਚ ਚਿੰਤਾ ਨਹੀਂ ਕਰਨੀ ਕਿ ਹਮੇਸ਼ਾ ਦੇ ਸਕਾਂਗੇ ਜਾਂ ਨਹੀਂ। ਤੁਹਾਡੇ ਇੱਥੇ ਆਇਆ ਇਸਲਈ ਤੁਸੀਂ ਉਸਨੂੰ ਦਿਓ, ਜੋ ਕੁਝ ਦੇ ਸਕੋ ਉਹ। ਅੱਜ ਤਾਂ ਜਿਉਂਦਾ ਰਿਹਾ, ਬੱਸ! ਫਿਰ ਕੱਲ ਉਸਦਾ ਦੂਸਰਾ ਕੁੱਝ ਉਦੈ ਹੋਵੇਗਾ, ਤੁਹਾਨੂੰ ਫ਼ਿਕਰ ਕਰਨ ਦੀ ਜ਼ਰੂਰਤ ਨਹੀਂ।

**ਪ੍ਰਸ਼ਨਕਰਤਾ :** ਅੰਨਦਾਨ ਸ਼੍ਰੇਸ਼ਠ (ਉੱਤਮ) ਮੰਨਿਆ ਜਾਂਦਾ ਹੈ?

**ਦਾਦਾਸ਼੍ਰੀ :** ਅੰਨਦਾਨ ਚੰਗਾ ਮੰਨਿਆ ਜਾਂਦਾ ਹੈ, ਪਰ ਅੰਨਦਾਨ ਕਿੰਨਾ ਦੇ ਸਕਦੇ ਹਾਂ? ਸਦਾ ਦੇ ਲਈ ਦਿੰਦੇ ਨਹੀਂ ਹਨ ਨਾ ਲੋਕ। ਇੱਕ ਪਹਿਰ ਖਿਲਾ ਸਕੋ ਤਾਂ ਬਹੁਤ ਹੋ ਗਿਆ। ਦੂਸਰਾ ਪਹਿਰ ਫਿਰ ਮਿਲ ਆਵੇਗਾ। ਪਰ ਅੱਜ ਦਾ ਦਿਨ, ਇੱਕ ਪਹਿਰ ਵੀ ਤੂੰ ਜੀਵਿਤ ਰਿਹਾ ਨਾ! ਹੁਣ ਇਸ ਵਿੱਚ ਵੀ ਲੋਕ ਬਚਿਆ-ਖੁਚਿਆ ਹੀ ਦਿੰਦੇ ਹਨ ਜਾਂ ਨਵਾਂ ਬਣਾ ਕੇ ਦਿੰਦੇ ਹਨ?

**ਪ੍ਰਸ਼ਨਕਰਤਾ :** ਬਚਿਆ ਹੋਇਆ ਹੋਵੇ, ਉਹੀ ਦਿੰਦੇ ਹਨ, ਆਪਣੀ ਜਾਨ ਛੁਡਾਉਂਦੇ ਹਨ। ਬਚ ਗਿਆ ਤਾਂ ਹੁਣ ਕੀ ਕਰੀਏ?

**ਦਾਦਾਸ਼੍ਰੀ :** ਫਿਰ ਵੀ ਉਸਦਾ ਸਦਉਪਯੋਗ ਕਰਦੇ ਹਨ, ਮੇਰੇ ਭਾਈ। ਪਰ ਨਵਾਂ ਬਣਾ ਕੇ ਦੇਵੇ, ਤਾਂ ਮੈਂ ਕਹਾਂ ਕਿ ਕਰੈਕਟ ਹੈ। ਵੀਤਰਾਗਾਂ ਦੇ ਇੱਥੇ ਕੋਈ ਕਾਨੂੰਨ ਹੋਵੇਗਾ ਜਾਂ ਗੱਪ ਚੱਲੇਗੀ?

**ਪ੍ਰਸ਼ਨਕਰਤਾ :** ਨਹੀਂ, ਨਹੀਂ, ਗੱਪ ਹੁੰਦੀ ਹੋਵੇਗੀ?

**ਦਾਦਾਸ਼੍ਰੀ :** ਵੀਤਰਾਗਾਂ ਦੇ ਇੱਥੇ ਨਹੀਂ ਚਲਦਾ, ਦੂਸਰੀ ਸਭ ਜਗ੍ਹਾ ਚਲਦਾ ਹੈ।

## ਔਸ਼ਧਦਾਨ

ਦੂਸਰਾ ਔਸ਼ਧਦਾਨ, ਉਹ ਆਹਾਰ ਦਾਨ ਤੋਂ ਉੱਤਮ ਮੰਨਿਆ ਜਾਂਦਾ ਹੈ। ਔਸ਼ਧਦਾਨ ਨਾਲ ਕੀ ਹੁੰਦਾ ਹੈ? ਸਾਧਾਰਨ ਸਥਿਤੀ ਦਾ ਮਨੁੱਖ ਹੋਵੇ, ਉਹ ਬੀਮਾਰ ਹੋਵੇ ਅਤੇ ਹਸਪਤਾਲ ਵਿੱਚ ਜਾਵੇ ਅਤੇ ਉੱਥੇ ਕੋਈ ਕਹੇ ਕਿ ਡਾਕਟਰ ਨੇ ਕਿਹਾ ਹੈ, ਪਰ ਦਵਾਈ ਲਿਆਉਣ ਲਈ ਮੇਰੇ ਕੋਲ ਪੰਜਾਹ ਰੁਪਏ ਨਹੀਂ ਹਨ, ਇਸਲਈ ਦਵਾਈ ਕਿਸ ਤਰ੍ਹਾਂ ਲਿਆਵਾਂ? ਤਾਂ ਅਸੀਂ ਕਹੀਏ ਕਿ ਇਹ ਪੰਜਾਹ ਰੁਪਏ ਦਵਾਈ ਦੇ ਅਤੇ ਦਸ ਰੁਪਏ ਦੂਸਰੇ। ਜਾਂ ਤਾਂ ਦਵਾਈ ਅਸੀਂ ਉਸਨੂੰ ਮੁਫ਼ਤ ਦੇਈਏ ਕਿਤੋਂ ਲਿਆ ਕੇ। ਅਸੀਂ ਪੈਸਾ ਖਰਚ ਕਰਕੇ ਦਵਾਈ ਲਿਆ ਕੇ ਫ੍ਰੀ ਆਫ ਕੌਸਟ (ਮੁਫ਼ਤ) ਦੇਣੀ ਹੈ। ਤਾਂ ਉਹ ਦਵਾਈ ਲਵੇ ਤਾਂ ਵਿਚਾਰਾ ਚਾਰ-ਛੇ ਸਾਲ ਜੀਵੇਗਾ। ਅੰਨਦਾਨ ਦੀ ਤੁਲਨਾ ਵਿੱਚ ਔਸ਼ਧਦਾਨ ਨਾਲ ਜਿਆਦਾ ਫ਼ਾਇਦਾ ਹੈ। ਸਮਝ ਵਿੱਚ ਆਇਆ ਤੁਹਾਨੂੰ? ਜਿਆਦਾ ਫ਼ਾਇਦਾ ਕਿਸ ਵਿੱਚ? ਅੰਨਦਾਨ ਚੰਗਾ ਜਾਂ ਔਸ਼ਧਦਾਨ?

**ਪ੍ਰਸ਼ਨਕਰਤਾ :** ਔਸ਼ਧਦਾਨ।

**ਦਾਦਾਸ਼੍ਰੀ :** ਔਸ਼ਦਦਾਨ ਨੂੰ ਆਹਾਰਦਾਨ ਤੋਂ ਜ਼ਿਆਦਾ ਕੀਮਤੀ ਮੰਨਿਆ ਹੈ। ਕਿਉਂਕਿ ਉਹ ਦੋ ਮਹੀਨੇ ਤਾਂ ਜਿਉਂਦਾ ਰੱਖਦਾ ਹੈ। ਮਨੁੱਖ ਨੂੰ ਜਿਆਦਾ ਸਮੇਂ ਜਿਉਂਦਾ ਰੱਖਦਾ ਹੈ। ਦੁੱਖ ਵਿਚੋਂ ਥੋੜੀ-ਬਹੁਤ ਮੁਕਤੀ ਦਿਵਾਉਂਦਾ ਹੈ।

ਬਾਕੀ ਅੰਨਦਾਨ ਅਤੇ ਔਸ਼ਧਦਾਨ ਤਾਂ ਸਾਡੇ ਇੱਥੇ ਸਹਿਜ ਹੀ ਔਰਤਾਂ ਅਤੇ ਬੱਚੇ ਸਭ ਕਰਦੇ ਰਹਿੰਦੇ ਹਨ। ਉਹ ਕੋਈ ਬਹੁਤ ਕੀਮਤੀ ਦਾਨ ਨਹੀਂ ਹੈ, ਪਰ ਕਰਨਾ ਚਾਹੀਦਾ ਹੈ। ਇਹੋ ਜਿਹਾ ਕੋਈ ਸਾਨੂੰ ਮਿਲ ਜਾਵੇ, ਕੋਈ ਦੁਖੀ ਮਨੁੱਖ ਸਾਡੇ ਇੱਥੇ ਆਇਆ ਤਾਂ ਜੋ ਤਿਆਰ ਹੋਵੇ ਉਹ ਉਸਨੂੰ ਤੁਰੰਤ ਦੇ ਦੇਣਾ।

## ਉੱਚਾ ਗਿਆਨਦਾਨ

ਫਿਰ ਉਸ ਤੋਂ ਅੱਗੇ ਗਿਆਨਦਾਨ ਕਿਹਾ ਹੈ। ਗਿਆਨਦਾਨ ਵਿੱਚ ਕਿਤਾਬਾਂ ਛਪਾਉਣੀਆਂ, ਲੋਕਾਂ ਨੂੰ ਸਮਝਾ ਕੇ ਸੱਚੇ ਰਸਤੇ ਤੇ ਲੈ ਜਾਵੇ ਅਤੇ ਲੋਕਾਂ ਦਾ ਕਲਿਆਣ ਹੋਵੇ, ਇਹੋ ਜਿਹੀਆਂ ਕਿਤਾਬਾਂ ਛਪਵਾਉਣੀਆਂ ਆਦਿ ਉਹ, ਗਿਆਨਦਾਨ। ਗਿਆਨਦਾਨ ਦੇਵੇ ਤਾਂ ਚੰਗੀਆਂ ਗਤੀਆਂ ਵਿੱਚ, ਉੱਚੀ ਗਤੀਆਂ ਵਿੱਚ ਜਾਂਦਾ ਹੈ ਜਾਂ ਫਿਰ ਮੋਕਸ਼ ਵਿੱਚ ਵੀ ਜਾਂਦਾ ਹੈ।

ਇਸਲਈ ਮੁੱਖ ਚੀਜ਼ ਗਿਆਨਦਾਨ ਹੈ ਏਦਾਂ ਭਗਵਾਨ ਨੇ ਕਿਹਾ ਹੈ ਅਤੇ ਜਿੱਥੇ ਪੈਸਿਆਂ ਦੀ ਜ਼ਰੂਰਤ ਨਹੀਂ ਹੈ, ਉੱਥੇ ਅਭੈਦਾਨ ਦੀ ਗੱਲ ਕਹੀ ਹੈ। ਜਿੱਥੇ ਪੈਸਿਆਂ ਦਾ ਲੈਣ-ਦੇਣ ਹੈ, ਉੱਥੇ ਇਹ ਗਿਆਨਦਾਨ ਦਾ ਕਿਹਾ ਹੈ ਅਤੇ ਸਧਾਰਣ ਸਥਿਤੀ, ਨਰਮ ਸਥਿਤੀ ਦੇ ਲੋਕਾਂ ਨੂੰ ਔਸ਼ਧਦਾਨ ਅਤੇ ਆਹਾਰਦਾਨ, ਦੋਹਾਂ ਦਾ ਹੀ ਕਿਹਾ ਹੈ।

**ਪ੍ਰਸ਼ਨਕਰਤਾ :** ਪਰ ਪੈਸੇ ਬਚੇ ਹੋਣ, ਉਹ ਉਸਦਾ ਦਾਨ ਤਾਂ ਕਰੇ ਨਾ?

**ਦਾਦਾਸ਼੍ਰੀ :** ਦਾਨ ਤਾਂ ਉੱਤਮ ਹੈ। ਜਿੱਥੇ ਦੁੱਖ ਹੋਵੇ ਉੱਥੇ ਦੁੱਖਾਂ ਨੂੰ ਘੱਟ ਕਰੋ ਅਤੇ ਦੂਸਰਾ ਸਨਮਾਰਗ ਤੇ ਖਰਚ ਕਰਨਾ। ਲੋਕ ਸਨਮਾਰਗ (ਸੱਚਾ ਰਸਤਾ) ਤੇ ਜਾਣ ਇਹੋ ਜਿਹਾ ਗਿਆਨਦਾਨ ਕਰੋ। ਇਸ ਦੁਨੀਆਂ ਵਿੱਚ ਉੱਚਾ ਗਿਆਨ ਦਾਨ ਹੈ। ਤੁਸੀਂ ਇੱਕ ਵਾਕ ਜਾਣ ਲਵੋ ਤਾਂ ਤੁਹਾਨੂੰ ਕਿੰਨਾ ਜ਼ਿਆਦਾ ਲਾਭ ਹੁੰਦਾ ਹੈ। ਹੁਣ ਉਹ ਕਿਤਾਬ ਜੇ ਲੋਕਾਂ ਦੇ ਹੱਥ ਵਿੱਚ ਜਾਵੇ ਤਾਂ ਕਿੰਨਾ ਜ਼ਿਆਦਾ ਲਾਭ ਹੋਵੇ!

**ਪ੍ਰਸ਼ਨਕਰਤਾ :** ਹੁਣ ਚੰਗੀ ਤਰ੍ਹਾਂ ਸਮਝ ਵਿੱਚ ਆਇਆ...

**ਦਾਦਾਸ਼੍ਰੀ :** ਹਾਂ, ਇਸਲਈ ਜਿਸਦੇ ਕੋਲ ਪੈਸੇ ਜ਼ਿਆਦਾ ਹੋਣ, ਉਸਨੂੰ ਗਿਆਨਦਾਨ ਮੁੱਖ ਰੂਪ ਵਿੱਚ ਕਰਨਾ ਚਾਹੀਦਾ ਹੈ।

ਹੁਣ ਉਹ ਗਿਆਨਦਾਨ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ? ਲੋਕਾਂ ਨੂੰ ਹਿਤਕਾਰੀ ਹੋਵੇ ਇਹੋ ਜਿਹਾ ਗਿਆਨ ਹੋਣਾ ਚਾਹੀਦਾ ਹੈ। ਹਾਂ, ਡਾਕੂਆਂ ਦੀਆਂ ਗੱਲਾਂ ਸੁਣਨ ਦੇ ਲਈ ਨਹੀਂ। ਉਹ ਤਾਂ ਡਿਗਾਉਂਦਾ ਹੈ। ਉਹ ਪੜ੍ਹੇ ਤਾਂ ਆਨੰਦ ਤਾਂ ਹੁੰਦਾ ਹੈ ਉਸ ਨਾਲ, ਪਰ ਨੀਚੇ ਅਧੋਗਤੀ ਵਿੱਚ ਜਾਂਦਾ ਰਹਿੰਦਾ ਹੈ।

## ਉੱਚੇ ਤੋਂ ਉੱਚਾ ਅਭੈਦਾਨ

ਚੌਥਾ ਅਭੈਦਾਨ। ਅਭੈਦਾਨ ਤਾਂ ਕਿਸੇ ਵੀ ਜੀਵ ਮਾਤਰ ਨੂੰ ਤ੍ਰਾਸ (ਦੁੱਖ) ਨਾ ਹੋਵੇ ਇਹੋ ਜਿਹਾ ਵਿਹਾਰ ਰੱਖਣਾ, ਉਹ ਅਭੈਦਾਨ।

**ਪ੍ਰਸ਼ਨਕਰਤਾ :** ਅਭੈਦਾਨ ਜ਼ਰਾ ਜ਼ਿਆਦਾ ਸਮਝਾਓ।

**ਦਾਦਾਸ਼੍ਰੀ :** ਅਭੈਦਾਨ ਯਾਨੀ ਸਾਡੇ ਤੋਂ ਕਿਸੇ ਜੀਵ ਨੂੰ ਕਿੰਚਿਤਮਾਤਰ ਦੁੱਖ ਨਾ ਹੋਵੇ। ਉਸਦਾ ਉਦਾਹਰਣ ਦਿੰਦਾ ਹਾਂ। ਮੈਂ ਸਿਨੇਮਾ ਦੇਖਣ ਜਾਂਦਾ ਸੀ, ਛੋਟੀ ਉਮਰ ਵਿੱਚ, ਬਾਈ-ਪੱਚੀ ਸਾਲ ਦੀ ਉਮਰ ਵਿੱਚ। ਤਾਂ ਵਾਪਸ ਆਵਾਂ ਤਾਂ ਰਾਤ ਦੇ ਬਾਰਾਂ-ਸਾਢੇ ਬਾਰਾਂ ਵੱਜੇ ਹੁੰਦੇ ਸਨ। ਪੈਦਲ ਚੱਲਦੇ ਹੋਏ ਆਉਂਦਾ ਸੀ ਤਾਂ ਜੁੱਤੇ ਖੜਕਦੇ ਸਨ। ਅਸੀਂ ਉਦੋਂ ਲੋਹੇ ਦੀ ਨਾਲ਼ ਲਗਵਾਉਂਦੇ ਸੀ, ਇਸਲਈ ਖਟਖਟ ਹੁੰਦੀ ਅਤੇ ਰਾਤ ਨੂੰ ਆਵਾਜ਼ ਬਹੁਤ ਜਿਆਦਾ ਆਉਂਦੀ ਸੀ। ਰਾਤ ਨੂੰ ਕੁੱਤੇ ਵਿਚਾਰੇ ਸੌਂ ਰਹੇ ਹੁੰਦੇ, ਉਹ ਆਰਾਮ ਨਾਲ ਸੌਂ ਰਹੇ ਹੁੰਦੇ, ਉਹ ਏਦਾਂ ਕਰਕੇ ਕੰਨ ਉੱਚੇ ਕਰਦੇ। ਤਾਂ ਅਸੀਂ ਸਮਝ ਜਾਂਦੇ ਕਿ ਇਹ ਵਿਚਾਰਾ ਸਾਡੇ ਕਾਰਣ ਚੌਂਕ ਗਿਆ। ਅਸੀਂ ਐਸੇ ਕਿਹੋ ਜਿਹੇ ਜੰਮੇ ਇਸ ਮੁਹੱਲੇ ਵਿੱਚ ਕਿ ਸਾਡੇ ਤੋਂ ਕੁੱਤੇ ਵੀ ਡਰ ਜਾਂਦੇ ਹਨ। ਇਸਲਈ ਪਹਿਲਾਂ ਤੋਂ ਹੀ, ਦੂਰ ਤੋਂ ਹੀ ਜੁੱਤੇ ਕੱਢ ਕੇ ਹੱਥ ਵਿੱਚ ਫੜ ਲੈਂਦਾ ਅਤੇ ਹੌਲ਼ੀ ਜਿਹੀ ਆਉਂਦਾ, ਉਸਨੂੰ ਚੌਂਕਣ ਨਹੀਂ ਦਿੰਦਾ ਸੀ। ਇਹ ਛੋਟੀ ਉਮਰ ਵਿੱਚ ਸਾਡਾ ਪ੍ਰਯੋਗ। ਸਾਡੇ ਕਾਰਣ ਚੌਂਕਿਆ ਨਾ?

**ਪ੍ਰਸ਼ਨਕਰਤਾ :** ਹਾਂ, ਉਸਦੀ ਨੀਂਦ ਟੁੱਟ ਗਈ ਨਾ?

**ਦਾਦਾਸ਼੍ਰੀ :** ਹਾਂ, ਫਿਰ ਉਹ ਚੌਂਕਿਆ ਨਾ, ਤਾਂ ਆਪਣਾ ਸੁਭਾਅ ਨਹੀਂ ਛੱਡੇਗਾ। ਫਿਰ ਭੌਂਕੇਗਾ ਵੀ ਸਹੀ, ਸੁਭਾਅ ਜੋ ਠਹਿਰਿਆ। ਇਸਲਈ ਉਸ ਨਾਲੋਂ ਤਾਂ ਸੌਣ ਦਿਓ, ਤਾਂ ਕੀ ਮਾੜਾ ਹੈ? ਇਸ ਨਾਲ ਮੁਹੱਲੇ ਵਾਲਿਆਂ ਨੂੰ ਤਾਂ, ਨਾ ਭੌਂਕੇ।

ਇਸਲਈ ਅਭੈਦਾਨ, ਕਿਸੇ ਜੀਵ ਨੂੰ ਕਿੰਚਿਤਮਾਤਰ ਦੁੱਖ ਨਾ ਹੋਵੇ, ਇਹੋ ਜਿਹੇ ਭਾਵ ਪਹਿਲਾਂ ਰੱਖਣਾ ਅਤੇ ਫਿਰ ਉਹ ਪ੍ਰਯੋਗ ਵਿੱਚ ਆਉਂਦੇ ਹਨ। ਭਾਵ ਕੀਤੇ ਹੋਣ ਤਾਂ ਪ੍ਰਯੋਗ ਵਿੱਚ ਆਉਂਦੇ ਹਨ। ਪਰ ਭਾਵ ਹੀ ਨਾ ਕੀਤੇ ਹੋਣ ਤਾਂ? ਇਸਲਈ ਇਸ ਨੂੰ ਵੱਡਾ ਦਾਨ ਕਿਹਾ ਭਗਵਾਨ ਨੇ। ਉਸ ਵਿੱਚ ਪੈਸਿਆਂ ਦੀ ਕੋਈ ਜ਼ਰੂਰਤ ਨਹੀਂ ਹੈ। ਉੱਚੇ ਤੋਂ ਉੱਚਾ ਦਾਨ ਹੀ ਇਹ ਹੈ, ਪਰ ਇਹ ਮਨੁੱਖ ਦੇ ਵਸ ਵਿੱਚ ਨਹੀਂ। ਲੱਛਮੀ ਵਾਲੇ ਹੋਣ, ਫਿਰ ਵੀ ਏਦਾਂ ਨਹੀਂ ਕਰ ਸਕਦੇ। ਇਸਲਈ ਲੱਛਮੀ ਵਾਲਿਆਂ ਨੂੰ ਲੱਛਮੀ ਨਾਲ (ਦਾਨ) ਪੂਰਾ ਕਰ ਦੇਣਾ ਚਾਹੀਦਾ ਹੈ।

ਯਾਨੀ ਇਹਨਾਂ ਚਾਰ ਤਰ੍ਹਾਂ ਦੇ ਦਾਨ ਤੋਂ ਇਲਾਵਾ ਹੋਰ ਕਿਸੇ ਪ੍ਰਕਾਰ ਦਾ ਦਾਨ ਨਹੀਂ ਹੈ, ਇਹ ਭਗਵਾਨ ਨੇ ਕਿਹਾ ਹੈ। ਬਾਕੀ ਸਭ ਤਾਂ ਦਾਨ ਦੀਆਂ ਗੱਲਾਂ ਕਰਦੇ ਹਨ, ਉਹ ਸਭ ਕਲਪਨਾਵਾਂ ਹਨ। ਇਹ ਚਾਰ ਪ੍ਰਕਾਰ ਦੇ ਹੀ ਦਾਨ ਹਨ, ਆਹਾਰਦਾਨ, ਔਸ਼ਧਦਾਨ, ਗਿਆਨਦਾਨ ਅਤੇ ਅਭੈਦਾਨ। ਹੋ ਸਕੇ ਉਦੋਂ ਤੱਕ ਅਭੈਦਾਨ ਦੀ ਭਾਵਨਾ ਮਨ ਵਿੱਚ ਕਰਕੇ ਰੱਖਣੀ ਚਾਹੀਦੀ ਹੈ।

**ਪ੍ਰਸ਼ਨਕਰਤਾ :** ਪਰ ਅਭੈਦਾਨ ਵਿੱਚੋਂ ਇਹ ਤਿੰਨੇ ਦਾਨ ਨਿਕਲ ਆਉਂਦੇ ਹਨ। ਇਸ ਭਾਵ ਵਿੱਚੋਂ?

**ਦਾਦਾਸ਼੍ਰੀ :** ਨਹੀਂ, ਏਦਾਂ ਹੈ ਕਿ ਅਭੈਦਾਨ ਤਾਂ ਉੱਚਾ ਮਨੁੱਖ ਕਰ ਸਕਦਾ ਹੈ। ਜਿਸਦੇ ਕੋਲ ਲੱਛਮੀ ਨਹੀਂ ਹੋਵੇਗੀ, ਇਹੋ ਜਿਹਾ ਸਧਾਰਣ ਮਨੁੱਖ ਵੀ ਇਹ ਕਰ ਸਕਦਾ ਹੈ। ਉੱਚੇ ਮਨੁੱਖਾਂ ਦੇ ਕੋਲ ਲੱਛਮੀ ਹੋਵੇ ਜਾਂ ਨਾ ਵੀ ਹੋਵੇ। ਯਾਨੀ ਲੱਛਮੀ ਦੇ ਨਾਲ ਉਹਨਾਂ ਦਾ ਵਿਹਾਰ ਨਹੀਂ, ਪਰ ਅਭੈਦਾਨ ਤਾਂ ਉਹ ਜ਼ਰੂਰ ਕਰ ਸਕਦੇ ਹਨ। ਪਹਿਲਾਂ ਲੱਛਮੀਪਤੀ ਅਭੈਦਾਨ ਕਰਦੇ ਸਨ, ਪਰ ਹੁਣ ਉਹਨਾਂ ਤੋਂ ਉਹ ਨਹੀਂ ਹੋ ਸਕਦਾ, ਉਹ ਕੱਚੇ ਹੁੰਦੇ ਹਨ। ਲੱਛਮੀ ਹੀ ਕਮਾ ਲਿਆਏ ਹਨ ਨਾ, ਉਹ ਵੀ ਲੋਕਾਂ ਨੂੰ ਡਰਾ-ਡਰਾ ਕੇ।

**ਪ੍ਰਸ਼ਨਕਰਤਾ :** ਭੈਅਦਾਨ ਕੀਤਾ ਹੈ?

**ਦਾਦਾਸ਼੍ਰੀ :** ਨਹੀਂ, ਏਦਾਂ ਨਹੀਂ ਕਹਿ ਸਕਦੇ। ਏਦਾਂ ਕਰਕੇ ਵੀ ਗਿਆਨਦਾਨ ਵਿੱਚ ਖਰਚ ਕਰਦੇ ਹਨ ਨਾ! ਜਿੱਥੇ ਤੋਂ ਚਾਹੇ ਜੋ ਕਰਕੇ ਆਇਆ, ਪਰ ਇੱਥੇ ਗਿਅਨਦਾਨ ਵਿੱਚ ਖਰਚ ਕਰਦੇ ਹਨ। ਉਹ ਉੱਤਮ ਹੈ, ਏਦਾਂ ਭਗਵਾਨ ਨੇ ਕਿਹਾ ਹੈ।

## ਗਿਆਨੀ ਹੀ ਦੇਣ, 'ਇਹ' ਦਾਨ

ਇਸਲਈ ਸ਼੍ਰੇਸ਼ਟ ਦਾਨ ਅਭੈਦਾਨ, ਦੂਸਰੇ ਨੰਬਰ ਤੇ ਗਿਆਨਦਾਨ। ਅਭੈਦਾਨ ਦੀ ਭਗਵਾਨ ਨੇ ਪ੍ਰਸੰਸਾ (ਵਡਿਆਈ) ਕੀਤੀ ਹੈ। ਪਹਿਲਾ, ਕੋਈ ਵੀ ਤੇਰੇ ਤੋਂ ਭੈਅਭੀਤ ਨਾ ਹੋਵੇ, ਇਹੋ ਜਿਹਾ ਅਭੈਦਾਨ ਦੇਵੋ। ਦੂਸਰਾ ਗਿਆਨਦਾਨ, ਤੀਸਰਾ ਔਸ਼ਧਦਾਨ ਅਤੇ ਚੌਥਾ ਆਹਾਰਦਾਨ।

ਗਿਆਨਦਾਨ ਤੋਂ ਵੀ ਸ਼੍ਰੇਸ਼ਟ ਅਭੈਦਾਨ! ਪਰ ਲੋਕ ਅਭੈਦਾਨ ਦੇ ਨਹੀਂ ਸਕਦੇ ਨਾ! ਇਹ ਗਿਆਨੀ ਇੱਕਲੇ ਹੀ ਅਭੈਦਾਨ ਦਿੰਦੇ ਹਨ। ਗਿਆਨੀ ਅਤੇ ਗਿਆਨੀ ਦਾ ਪਰਿਵਾਰ ਹੁੰਦਾ ਹੈ, ਉਹ ਅਭੈਦਾਨ ਦਿੰਦੇ ਹਨ। ਗਿਆਨੀ ਦੇ ਫ਼ਾਲੋਅਰਸ (ਅਨੁਯਾਈ) ਹੁੰਦੇ ਹਨ, ਉਹ ਅਭੈਦਾਨ ਦਿੰਦੇ ਹਨ। ਕਿਸੇ ਨੂੰ ਭੈਅ (ਡਰ) ਨਾ ਲੱਗੇ ਉਸ ਤਰ੍ਹਾਂ ਰਹਿੰਦੇ ਹਨ। ਸਾਹਮਣੇ ਵਾਲਾ ਭੈਅ ਰਹਿਤ ਰਹੇ, ਉਸ ਤਰ੍ਹਾਂ ਵਰਤਦੇ ਹਨ। ਕੁੱਤਾ ਵੀ ਭੜਕੇ ਨਹੀਂ ਇਸ ਤਰ੍ਹਾਂ ਉਹਨਾਂ ਦਾ ਵਿਹਾਰ ਹੁੰਦਾ ਹੈ। ਕਿਉਂਕਿ ਕਿਸੇ ਨੂੰ ਵੀ ਦੁੱਖ ਦਿੱਤਾ ਤਾਂ ਖੁਦ ਦੇ ਅੰਦਰ ਪਹੁੰਚਿਆ। ਸਾਹਮਣੇ ਵਾਲੇ ਨੂੰ ਦੁੱਖ ਦਿੱਤਾ ਕਿ ਖੁਦ ਦੇ ਅੰਦਰ ਪਹੁੰਚਿਆ। ਇਸ ਲਈ ਸਾਡੇ ਤੋਂ ਕਿਸੇ ਵੀ ਜੀਵ ਨੂੰ ਕਿੰਚਿਤਮਾਤਰ ਵੀ ਭੈਅ ਨਾ ਲੱਗੇ ਏਦਾਂ ਰਹਿਣਾ ਚਾਹੀਦਾ ਹੈ।

## 'ਲੱਛਮੀ' ਤਿੰਨਾਂ ਵਿੱਚ ਆਉਂਦੀ ਹੈ

**ਪ੍ਰਸ਼ਨਕਰਤਾ :** ਤਾਂ ਕੀ ਲੱਛਮੀਦਾਨ ਦਾ ਸਥਾਨ ਹੀ ਨਹੀਂ ਹੈ?

**ਦਾਦਾਸ਼੍ਰੀ :** ਲੱਛਮੀਦਾਨ, ਉਹ ਗਿਆਨਦਾਨ ਵਿੱਚ ਆ ਗਿਆ। ਹੁਣ ਤੁਸੀਂ ਕਿਤਾਬਾਂ ਛਪਵਾਓ ਨਾ, ਤਾਂ ਲੱਛਮੀ ਉਸ ਵਿੱਚ ਆ ਗਈ, ਉਹ ਗਿਆਨਦਾਨ।

**ਪ੍ਰਸ਼ਨਕਰਤਾ :** ਲੱਛਮੀ ਨਾਲ ਹੀ ਸੱਭ ਹੁੰਦਾ ਹੈ ਨਾ? ਅੰਨਦਾਨ ਵੀ ਲੱਛਮੀ ਦੁਆਰਾ ਹੀ ਦਿੱਤਾ ਜਾਂਦਾ ਹੈ ਨਾ?

**ਦਾਦਾਸ਼੍ਰੀ :** ਔਸ਼ਧ ਦੇਣੀ ਹੋਵੇ ਤਾਂ ਵੀ ਅਸੀਂ ਸੌ ਰੁਪਏ ਦੀ ਔਸ਼ਧੀ ਲਿਆ ਕੇ ਉਸਨੂੰ ਦੇਈਏ ਤਾਂ ਹੀ ਨਾ? ਮਤਲਬ ਲੱਛਮੀ ਤਾਂ ਸਭ ਵਿੱਚ ਖਰਚ ਕਰਨੀ ਹੀ ਹੈ, ਪਰ ਲੱਛਮੀ ਦਾ ਇਸ ਤਰ੍ਹਾਂ ਦਾਨ ਹੋਵੇ, ਤਾਂ ਸਭ ਤੋਂ ਚੰਗਾ।

## ਉਹ ਕਿਸ ਤਰ੍ਹਾਂ ਦਿੱਤੀ ਜਾਵੇ?

**ਪ੍ਰਸ਼ਨਕਰਤਾ :** ਇਸਲਈ ਦਾਨਾਂ ਵਿੱਚ ਲੱਛਮੀ ਦਾ ਸਿੱਧਾ ਵਰਣਨ ਨਹੀਂ ਹੈ।

**ਦਾਦਾਸ਼੍ਰੀ :** ਹਾਂ, ਸਿੱਧੀ ਦੇਣੀ ਵੀ ਨਹੀਂ ਚਾਹੀਦੀ। ਦਿਓ ਇਸ ਤਰ੍ਹਾਂ ਕਿ ਗਿਆਨਦਾਨ ਦੇ ਰੂਪ ਵਿੱਚ ਅਰਥਾਤ ਕਿਤਾਬਾਂ ਛਪਵਾ ਕੇ ਦਿਓ ਜਾਂ ਫਿਰ ਆਹਾਰ ਖਿਲਾਉਣ ਦੇ ਲਈ ਤਿਆਰ ਕਰਕੇ ਦਿਓ। ਸਿੱਧੀ ਲੱਛਮੀ ਦੇਣ ਦਾ ਕਿਤੇ ਵੀ ਕਿਹਾ ਨਹੀਂ ਹੈ।

## ਸਵਰਣ (ਸੋਨਾ) ਦਾਨ

**ਪ੍ਰਸ਼ਨਕਰਤਾ :** ਆਪਣੇ ਧਰਮ ਵਿੱਚ ਵਰਣਨ ਹੈ ਕਿ ਪਹਿਲਾਂ ਤਾਂ ਸੋਨਾ ਦਾਨ ਦਿੰਦੇ ਸਨ, ਉਹ ਵੀ ਲੱਛਮੀ ਹੀ ਕਹਾਉਂਦਾ ਹੈ ਨਾ?

**ਦਾਦਾਸ਼੍ਰੀ :** ਹਾਂ, ਉਹ ਸਵਰਣ ਮੁਦਰਾ ਦਾ ਦਾਨ ਸੀ ਨਾ, ਉਹ ਤਾਂ ਅਮੁਕ ਪ੍ਰਕਾਰ ਦੇ ਲੋਕਾਂ ਨੂੰ ਹੀ ਦਿੱਤਾ ਜਾਂਦਾ ਸੀ। ਉਹ ਸਭ ਲੋਕਾਂ ਨੂੰ ਨਹੀਂ ਦਿੱਤਾ ਜਾਂਦਾ ਸੀ। ਸਵਰਣ ਦਾਨ ਤਾਂ, ਅਮੁਕ ਸ਼੍ਰਮਣ ਬ੍ਰਾਹਮਣਾ ਨੂੰ, ਜਿਹਨਾਂ ਦੀ ਬੇਟੀ ਦੀ ਸ਼ਾਦੀ ਅਟਕੀ ਹੋਵੇ। ਦੂਸਰਾ, ਸੰਸਾਰ ਚਲਾਉਣ ਦੇ ਲਈ ਵੀ ਸਭ ਨੂੰ ਦਿੰਦੇ ਸਨ। ਬਾਕੀ ਹੋਰ ਸਭ ਨੂੰ ਸਵਰਣ ਦਾਨ ਨਹੀਂ ਦਿੱਤਾ ਜਾਂਦਾ ਸੀ। ਵਿਹਾਰ ਵਿੱਚ ਰਹੇ ਹੋਣ, ਸ਼੍ਰਮਣ ਹੋਣ, ਉਹਨਾਂ ਨੂੰ ਹੀ ਦਿੱਤਾ ਜਾਣਾ ਚਾਹੀਦਾ ਹੈ। ਸ਼੍ਰਮਣ ਯਾਨੀ ਉਹ ਕਿਸੇ ਤੋਂ ਮੰਗ ਨਹੀਂ ਸਕਦੇ ਸਨ। ਉਹਨਾਂ ਦਿਨਾਂ ਵਿੱਚ ਬਹੁਤ ਚੰਗੇ ਰਸਤੇ ਰਾਹੀਂ ਧਨ ਖਰਚ ਹੁੰਦਾ ਸੀ। ਇਹ ਤਾਂ ਹੁਣ ਠੀਕ ਹੈ। ਭਗਵਾਨ ਦੇ ਮੰਦਰ ਬਣਦੇ ਹਨ ਨਾ, ਉਹ ਵੀ 'ਆੱਨ' ਦੇ ਪੈਸਿਆਂ ਨਾਲ ਬਣਦੇ ਹਨ। ਇਸ ਯੁੱਗ ਦਾ ਅਸਰ ਹੈ ਨਾ!

## ਗਿਆਨੀ ਦੀ ਦ੍ਰਿਸ਼ਟੀ ਨਾਲ...

**ਪ੍ਰਸ਼ਨਕਰਤਾ :** ਵਿੱਦਿਆਦਾਨ, ਧਨਦਾਨ, ਇਹਨਾਂ ਸਭ ਦਾਨਾਂ ਵਿੱਚ ਤੁਹਾਡੀ ਦ੍ਰਿਸ਼ਟੀ ਵਿੱਚ ਕਿਹੜਾ ਦਾਨ ਸ਼੍ਰੇਸ਼ਟ ਹੈ? ਕਈ ਵਾਰ ਇਸ ਵਿੱਚ ਦੁਵਿਧਾ ਉਤਪੰਨ ਹੁੰਦੀ ਹੈ।

**ਦਾਦਾਸ਼੍ਰੀ :** ਵਿੱਦਿਆਦਾਨ ਉੱਤਮ ਮੰਨਿਆ ਜਾਂਦਾ ਹੈ। ਲੱਛਮੀ ਹੋਵੇ ਤਾਂ ਉਸ ਨੂੰ ਵਿੱਦਿਆ ਦਾਨ, ਗਿਆਨਦਾਨ ਵਿੱਚ ਦੇਣੀ ਚਾਹੀਦੀ ਹੈ। ਗਿਆਨਦਾਨ ਯਾਨੀ ਕਿਤਾਬਾਂ ਛਪਵਾਉਣਾ ਜਾਂ ਦੂਸਰਾ-ਤੀਸਰਾ ਕੁੱਝ ਕਰਨਾ। ਗਿਆਨ ਦਾ ਪ੍ਰਸਾਰ ਕਿਸ ਤਰ੍ਹਾਂ ਹੋਵੇ? ਉਸਦੇ ਲਈ ਹੀ ਪੈਸੇ ਖਰਚ ਕਰਨੇ ਚਾਹੀਦੇ ਹਨ। ਲੱਛਮੀ ਹੋਵੇ ਉਸਨੂੰ ਅਤੇ ਲੱਛਮੀ ਨਾ ਹੋਵੇ ਉਸਨੂੰ ਅਭੈਦਾਨ ਦਾ ਉਪਯੋਗ ਕਰਨਾ ਚਾਹੀਦਾ ਹੈ। ਕਿਸੇ ਨੂੰ ਭੈਅ ਨਾ ਹੋਵੇ, ਉਸ ਤਰ੍ਹਾਂ ਸਾਨੂੰ ਸੰਭਲ ਕੇ ਚੱਲਣਾ ਚਾਹੀਦਾ ਹੈ। ਕਿਸੇ ਨੂੰ ਦੁੱਖ ਨਾ ਹੋਵੇ, ਭੈਅ ਨਾ ਹੋਵੇ ਉਹ ਅਭੈਦਾਨ ਕਹਾਉਂਦਾ ਹੈ।

ਦਾਨ ਦੇ ਬਾਰੇ ਵਿੱਚ ਲੋਕ ਨਾਮ ਕਮਾਉਣ ਦੇ ਲਈ ਦਾਨ ਦਿੰਦੇ ਹਨ, ਉਹ ਯੋਗ ਨਹੀਂ ਹੈ। ਨਾਮ ਕਮਾਉਣ ਦੇ ਲਈ ਤਾਂ ਯਾਦਗਾਰ ਸਤੰਭ ਖੜੇ ਕਰਦੇ ਹਨ ਨਾ! ਅਤੇ ਸਤੰਭ ਕਿਸੇ ਦੇ ਰਹੇ ਨਹੀਂ ਅਤੇ ਇੱਥੇ ਦਿੱਤਾ ਹੋਇਆ ਨਾਲ ਆਉਂਦਾ ਕਦੋਂ ਹੈ? ਵਿੱਦਿਆ ਫੈਲੇ, ਗਿਆਨ ਫੈਲੇ ਇਹੋ ਜਿਹਾ ਕੁੱਝ ਕਰੀਏ, ਤਾਂ ਉਹ ਆਪਣੇ ਨਾਲ ਆਉਂਦਾ ਹੈ।

## ਉਪਯੋਗੀ ਹੋਵੇ ਉਹ ਕਿਤਾਬ ਕੰਮ ਦੀ

**ਪ੍ਰਸ਼ਨਕਰਤਾ :** ਧਰਮ ਦੀਆਂ ਲੱਖਾਂ ਕਿਤਾਬਾਂ ਛਪਦੀਆਂ ਹਨ, ਪਰ ਕੋਈ ਪੜ੍ਹਦਾ ਨਹੀਂ ਹੈ।

**ਦਾਦਾਸ਼੍ਰੀ :** ਉਹ ਠੀਕ ਹੈ। ਤੁਹਾਡੀ ਇਹ ਗੱਲ ਸਹੀ ਹੈ, ਕੋਈ ਪੜ੍ਹਦਾ ਨਹੀਂ। ਏਦਾਂ ਹੀ ਸਭ ਕਿਤਾਬਾਂ ਪਈਆਂ ਰਹਿੰਦੀਆਂ ਹਨ। ਜੋ ਪੜ੍ਹੀ ਜਾਵੇ, ਇਹੋ ਜਿਹੀ ਕਿਤਾਬ ਹੋਵੇ ਤਾਂ ਕੰਮ ਦੀ। ਤੁਹਾਡਾ ਕਹਿਣਾ ਠੀਕ ਹੈ। ਹੁਣ ਕੋਈ ਕਿਤਾਬ ਪੜ੍ਹੀ ਨਹੀਂ ਜਾਂਦੀ। ਨਿਰੀਆਂ ਧਰਮ ਦੀਆਂ ਹੀ ਕਿਤਾਬਾਂ ਛਪਵਾਉਂਦੇ ਰਹਿੰਦੇ ਹਨ। ਇਹ ਮਹਾਰਾਜ ਕੀ ਕਹਿੰਦੇ ਹਨ? ਮੇਰੇ ਨਾਮ ਦਾ ਛਪਵਾਓ। ਉਹ ਮਹਾਰਾਜ ਆਪਣਾ ਨਾਮ ਛਪਵਾਉਂਦੇ ਹਨ। ਆਪਣੇ ਦਾਦਾਗੁਰੂ ਦਾ ਨਾਮ ਪਾਉਂਦੇ ਹਨ। ਯਾਨੀ, ਸਾਡੇ ਦਾਦਾ ਇਹ ਸਨ, ਉਹਨਾਂ ਦੇ ਦਾਦਾ ਦੇ ਦਾਦਾ ਅਤੇ ਉਹਨਾਂ ਦੇ ਦਾਦਾ... ਉੱਥੇ ਤੱਕ ਪਹੁੰਚਦੇ ਹਨ। ਲੋਕਾਂ ਨੇ ਕੀਰਤੀ ਕਮਾਉਣੀ ਹੈ ਅਤੇ ਉਸਦੇ ਲਈ ਧਰਮ ਦੀਆਂ ਕਿਤਾਬਾਂ ਛਪਵਾਉਂਦੇ ਹਨ। ਧਰਮ ਦੀ ਕਿਤਾਬ ਇਹੋ ਜਿਹੀ ਹੋਣੀ ਚਾਹੀਦੀ ਹੈ ਕਿ ਗਿਆਨ ਸਾਨੂੰ ਕੰਮ ਆਵੇ। ਇਹੋ ਜਿਹੀ ਕਿਤਾਬ ਹੋਵੇ ਤਾਂ ਲੋਕਾਂ ਨੂੰ ਕੰਮ ਆਵੇ। ਇਹੋ ਜਿਹੀ ਕਿਤਾਬ ਛਪੀ ਹੋਵੇ ਤਾਂ ਉਹ ਕੰਮ

ਦੀ, ਨਾਂ ਹੋਵੇ ਤਾਂ ਐਵੇਂ ਹੀ ਭਟਕਣ ਦਾ ਕੀ ਅਰਥ ਹੈ? ਉਹ ਵੀ ਹਰ ਕੋਈ ਪੜ੍ਹਦਾ ਹੀ ਨਹੀਂ। ਇੱਕ ਵਾਰ ਪੜ੍ਹ ਕੇ ਰੱਖ ਦਿੰਦੇ ਹਨ, ਫਿਰ ਕੋਈ ਨਹੀਂ ਪੜ੍ਹਦਾ ਅਤੇ ਇੱਕ ਵਾਰ ਵੀ ਕੋਈ ਪੂਰੀ ਨਹੀਂ ਪੜਦਾ। ਲੋਕਾਂ ਨੂੰ ਕੰਮ ਆਵੇ ਇਹੋ ਜਿਹਾ ਛਪਵਾਇਆ ਹੋਵੇ ਤਾਂ ਸਾਡੇ ਪੈਸਿਆਂ ਦਾ ਸਦਉਪਯੋਗ ਹੋਵੇ ਅਤੇ ਉਹ ਵੀ ਪੁੰਨ ਹੋਵੇ ਤਾਂ ਨਾ। ਪੈਸੇ ਚੰਗੇ ਹੋਣ ਤਾਂ ਹੀ ਛਪਵਾ ਸਕਦੇ ਹਾਂ, ਨਹੀਂ ਤਾਂ ਛਪਵਾ ਨਹੀਂ ਸਕਦੇ। ਇਹੋ ਜਿਹੇ ਸੰਯੋਗ ਬੈਠਦੇ ਨਹੀਂ ਨਾ! ਪੈਸੇ ਤਾਂ ਆਉਣਗੇ ਅਤੇ ਜਾਣਗੇ ਅਤੇ ਕ੍ਰੈਡਿਟ ਕਦੇ ਵੀ ਡੈਬਿਟ ਹੋਏ ਬਿਨਾਂ ਰਹਿੰਦਾ ਨਹੀਂ। ਤੁਹਾਡੇ ਇੱਥੇ ਕਿਹੋ ਜਿਹਾ ਨਿਯਮ ਹੈ? ਕ੍ਰੈਡਿਟ ਹੁੰਦਾ ਰਹਿੰਦਾ ਹੈ ਜਾਂ ਡੈਬਿਟ ਵੀ ਹੁੰਦਾ ਹੈ?

**ਪ੍ਰਸ਼ਨਕਰਤਾ :** ਦੋਨੋ ਸਾਈਡ ਹਨ।

**ਦਾਦਾਸ਼੍ਰੀ :** ਯਾਨੀ ਹਮੇਸ਼ਾ ਕ੍ਰੈਡਿਟ-ਡੈਬਿਟ ਹੀ ਹੋਇਆ ਕਰਦਾ ਹੈ।

**ਪ੍ਰਸ਼ਨਕਰਤਾ :** ਉਹੀ ਹੋਣਾ ਚਾਹੀਦਾ ਹੈ।

**ਦਾਦਾਸ਼੍ਰੀ :** ਪਰ ਉਸਦੇ ਦੋ ਰਸਤੇ ਹਨ। ਡੈਬਿਟ ਜਾਂ ਤਾਂ ਚੰਗੇ ਰਸਤੇ ਜਾਂਦਾ ਹੈ ਜਾਂ ਤਾਂ ਗਟਰ ਵਿੱਚ ਜਾਂਦਾ ਹੈ। ਪਰ ਦੋਨਾਂ ਵਿੱਚੋਂ ਇੱਕ ਹੀ ਰਸਤੇ ਤੇ ਜਾਂਦਾ ਹੈ। ਸਾਰੀ ਮੁੰਬਈ ਦਾ ਧਨ ਗਟਰ ਵਿੱਚ ਹੀ ਜਾਂਦਾ ਹੈ! ਸਾਰਾ ਧਨ ਗਟਰ ਵਿੱਚ ਹੀ ਜਾਂਦਾ ਹੈ...

## ਮੁੰਬਈ ਯਾਨੀ ਪੁੰਨਵਾਨਾਂ ਦਾ ਮੇਲਾ

**ਪ੍ਰਸ਼ਨਕਰਤਾ :** ਵੱਡੇ ਤੋਂ ਵੱਡੇ ਦਾਨ ਮੁੰਬਈ ਵਿੱਚ ਹੀ ਹੁੰਦੇ ਹਨ। ਲੱਖਾਂ-ਕਰੋੜਾਂ ਰੁਪਏ ਦਾਨ ਵਿੱਚ ਦਿੱਤੇ ਜਾਂਦੇ ਹਨ।

**ਦਾਦਾਸ਼੍ਰੀ :** ਹਾਂ, ਪਰ ਉਹ ਦਾਨ ਕੀਰਤੀਦਾਨ ਹਨ ਸਭ, ਅਤੇ ਕਿੰਨੀਆਂ ਹੀ ਚੰਗੀਆਂ ਚੀਜ਼ਾਂ ਵੀ ਹਨ। ਔਸ਼ਧਦਾਨ ਹੁੰਦਾ ਹੈ, ਇਹੋ ਜਿਹੀਆਂ ਕਈ ਚੰਗੀਆਂ ਚੀਜ਼ਾਂ ਹਨ। ਯਾਨੀ ਦੂਸਰਾ ਸੱਭ ਵੀ ਬਹੁਤ ਹੈ ਮੁੰਬਈ ਵਿੱਚ।

**ਪ੍ਰਸ਼ਨਕਰਤਾ :** ਉਹਨਾਂ ਸਭ ਨੂੰ ਲਾਭ ਮਿਲਦਾ ਹੈ ਜਾਂ ਨਹੀਂ?

**ਦਾਦਾਸ਼੍ਰੀ :** ਬਹੁਤ ਲਾਭ ਮਿਲਦਾ ਹੈ। ਉਹ ਤਾਂ ਛੱਡਦੇ ਨਹੀਂ ਨਾ ਉਹ ਲਾਭ! ਪਰ ਇਸ ਮੁੰਬਈ ਵਿੱਚ ਧਨ ਕਿੰਨਾ ਸਾਰਾ ਹੈ? ਇਸ ਕਾਰਣ ਤਾਂ, ਇੱਥੇ ਕਿੰਨੇ

ਸਾਰੇ ਹਸਪਤਾਲ ਹਨ। ਇਸ ਮੁੰਬਈ ਦਾ ਧਨ ਢੇਰ ਸਾਰਾ, ਸਮੁੰਦਰ ਜਿੰਨਾ ਧਨ ਹੈ ਅਤੇ ਉਹ ਸਮੁੰਦਰ ਵਿੱਚ ਹੀ ਜਾਂਦਾ ਹੈ।

**ਪ੍ਰਸ਼ਨਕਰਤਾ :** ਮੁੰਬਈ ਵਿੱਚ ਹੀ ਲੱਛਮੀ ਮਿਲਦੀ ਹੈ, ਉਸਦਾ ਕੀ ਕਾਰਣ ਹੈ?

**ਦਾਦਾਸ਼੍ਰੀ :** ਮੁੰਬਈ ਵਿੱਚ ਹੀ ਲੱਛਮੀ ਮਿਲਦੀ ਹੈ? ਨਿਯਮ ਹੀ ਏਦਾਂ ਦਾ ਹੈ ਕਿ ਮੁੰਬਈ ਵਿੱਚ ਉੱਚੀ ਤੋਂ ਉੱਚੀ ਵਸਤੂ ਖਿੱਚ ਆਉਂਦੀ ਹੈ।

**ਪ੍ਰਸ਼ਨਕਰਤਾ :** ਕੀ ਇਹ ਧਰਤੀ ਦੇ ਗੁਣ ਹਨ?

**ਦਾਦਾਸ਼੍ਰੀ :** ਧਰਤੀ ਦੇ ਹੀ ਤਾਂ। ਮੁੰਬਈ ਵਿੱਚ ਸਭ ਉੱਚੀ ਤੋਂ ਉੱਚੀਆਂ ਵਸਤੂਆਂ ਖਿੱਚ ਆਉਂਦੀਆਂ ਹਨ। ਮਿਰਚ ਵੀ ਉੱਚਤਮ, ਮਹਾਨ ਪੁਰਖ, ਉਹ ਵੀ ਮੁੰਬਈ ਵਿੱਚ ਹੁੰਦੇ ਹਨ ਅਤੇ ਨੀਚ ਤੋਂ ਨੀਚ, ਨਲਾਇਕ ਮਨੁੱਖ, ਉਹ ਵੀ ਮੁੰਬਈ ਵਿੱਚ ਹੁੰਦੇ ਹਨ। ਮੁੰਬਈ ਵਿੱਚ ਦੋਵੇਂ ਕੁਆਲਟੀਆਂ ਹੁੰਦੀਆਂ ਹਨ। ਯਾਨੀ ਪਿੰਡਾਂ ਵਿੱਚ ਲੱਭਣ ਜਾਉਗੇ ਤਾਂ ਨਹੀਂ ਮਿਲਣਗੇ।

**ਪ੍ਰਸ਼ਨਕਰਤਾ :** ਮੁੰਬਈ ਵਿੱਚ ਸਮਦ੍ਰਿਸ਼ਟੀ ਵਾਲੇ ਲੋਕ ਹਨ ਨਾ?

**ਦਾਦਾਸ਼੍ਰੀ :** ਸਾਰਾ ਪੁੰਨਵਾਨਾਂ ਦਾ ਮੇਲਾ ਹੈ ਇਹ। ਪੁੰਨਵਾਨ ਲੋਕਾਂ ਦਾ ਮੇਲਾ ਹੈ ਇੱਕ ਤਰ੍ਹਾਂ ਦਾ ਅਤੇ ਸੱਭ ਪੁੰਨਵਾਨ ਇੱਕਠੇ ਖਿੱਚ ਆਉਂਦੇ ਹਨ।

ਮੁੰਬਈ ਦੇ ਲੋਕ ਸਭ ਨਿਭਾ ਲੈਂਦੇ ਹਨ। ਉਹ ਦੂਸਰਾ ਕੁੱਝ ਨਹੀਂ ਕਰਦੇ ਅਤੇ ਖੁਦ ਦੇ ਪੈਰ ਤੇ ਜੇਕਰ ਕਿਸੇ ਦੀ ਜੁੱਤੀ ਆ ਜਾਵੇ ਨਾ, ਤਾਂ ਪਲੀਜ਼, ਪਲੀਜ਼ ਕਰਦੇ ਹਨ। ਮਾਰਦੇ ਨਹੀਂ ਹਨ। ਪਲੀਜ਼ ਪਲੀਜ਼ ਕਰਦੇ ਹਨ ਅਤੇ ਪਿੰਡਾਂ ਵਿੱਚ ਤਾਂ ਮਾਰਨ। ਇਸਲਈ ਇਹ ਮੁੰਬਈ ਦੇ ਲੋਕ ਡਿਵੈਲਪ ਕਹਾਉਂਦੇ ਹਨ।

## ਧਨ ਚਲਿਆ ਗਟਰ ਵਿੱਚ

ਲੋਕਾਂ ਦਾ ਧਨ ਗਟਰ ਵਿੱਚ ਹੀ ਜਾ ਰਿਹਾ ਹੈ ਨਾ, ਚੰਗੇ ਰਸਤੇ ਕਿਸੇ ਪੁੰਨਵਾਨ ਦਾ ਹੀ ਜਾਂਦਾ ਹੈ ਨਾ! ਕੀ ਧਨ ਗਟਰ ਵਿੱਚ ਜਾਂਦਾ ਹੈ?

**ਪ੍ਰਸ਼ਨਕਰਤਾ :** ਸੱਭ ਜਾ ਹੀ ਰਿਹਾ ਹੈ ਨਾ!

**ਦਾਦਾ ਸ਼੍ਰੀ :** ਇਸ ਮੁੰਬਈ ਦੇ ਗਟਰ ਵਿੱਚ ਤਾਂ ਬਹੁਤ ਸਾਰਾ ਧਨ, ਜੱਥੇਬੰਦ ਧਨ ਚਲਾ ਗਿਆ ਹੈ। ਨਿਰੇ ਮੋਹ ਦਾ, ਮੋਹਵਾਲਾ ਬਾਜ਼ਾਰ ਨਾ! ਤੇਜੀ ਨਾਲ ਧਨ

ਚਲਾ ਜਾਂਦਾ ਹੈ। ਧਨ ਹੀ ਖੋਟਾ ਹੈ ਨਾ! ਧਨ ਵੀ ਸੱਚਾ ਨਹੀਂ ਹੈ। ਸੱਚਾ ਧਨ ਤਾਂ ਸਹੀ ਰਸਤੇ ਤੇ ਖਰਚ ਹੁੰਦਾ ਹੈ।

ਹੁਣ ਸਾਰੀ ਦੁਨੀਆ ਦਾ ਧਨ ਗਟਰ ਵਿੱਚ ਹੀ ਜਾ ਰਿਹਾ ਹੈ। ਇਹਨਾਂ ਗਟਰਾਂ ਦੇ ਪਾਈਪ ਚੌੜੇ ਕੀਤੇ ਹਨ, ਉਹ ਕਿਸ ਲਈ ਕਿ ਧਨ ਨੂੰ ਜਾਣ ਲਈ ਜਗ੍ਹਾ ਚਾਹੀਦੀ ਹੈ ਨਾ? ਕਮਾਇਆ ਹੋਇਆ ਸਭ ਖਾ-ਪੀ ਕੇ, ਬਹਿ ਕੇ ਗਟਰ ਵਿੱਚ ਸੱਭ ਜਾਂਦਾ ਹੈ। ਇੱਕ ਪੈਸਾ ਸੱਚੇ ਰਸਤੇ ਤੇ ਨਹੀਂ ਜਾਂਦਾ ਅਤੇ ਜੋ ਪੈਸੇ ਖਰਚਦੇ ਹਨ, ਕਾਲਜ ਵਿੱਚ ਦਾਨ ਦਿੱਤਾ, ਫਲਾਣਾ ਦਿੱਤਾ ਉਹ ਸਭ ਈਗੋਇਜ਼ਮ ਹੈ। ਈਗੋਇਜ਼ਮ ਬਿਨਾਂ ਪੈਸਾ ਜਾਵੇ ਤਾਂ ਉਹ ਸੱਚਾ ਕਹਾਉਂਦਾ ਹੈ। ਬਾਕੀ ਇਹ ਤਾਂ ਅਹੰਕਾਰ ਨੂੰ ਪੋਸ਼ਣ ਮਿਲਦਾ ਰਹਿੰਦਾ ਹੈ, ਕੀਰਤੀ ਮਿਲਦੀ ਰਹਿੰਦੀ ਹੈ ਆਰਾਮ ਨਾਲ। ਪਰ ਕੀਰਤੀ ਮਿਲਣ ਤੋਂ ਬਾਅਦ ਉਸਦਾ ਫ਼ਲ ਆਉਂਦਾ ਹੈ। ਫਿਰ ਉਹ ਕੀਰਤੀ ਜੇ ਪਲਟ ਜਾਵੇ ਤਾਂ ਕੀ ਹੁੰਦਾ ਹੈ? ਅਪਕੀਰਤੀ ਹੁੰਦੀ ਹੈ। ਉਦੋਂ ਉਪਾਧੀ ਹੀ ਉਪਾਧੀ ਹੋ ਜਾਂਦੀ ਹੈ। ਇਸਦੇ ਨਾਲੋਂ ਕੀਰਤੀ ਦੀ ਆਸ਼ਾ ਹੀ ਨਹੀਂ ਰੱਖਣੀ ਚਾਹੀਦੀ। ਕੀਰਤੀ ਦੀ ਆਸ਼ਾ ਰੱਖੇ, ਤਾਂ ਅਪਕੀਰਤੀ ਆਉਂਦੀ ਹੈ? ਜਿਸਨੂੰ ਕੀਰਤੀ ਦੀ ਆਸ਼ਾ ਨਹੀਂ, ਉਸਨੂੰ ਅਪਕੀਰਤੀ ਆਵੇ ਹੀ ਕਿਉਂ?

## ਚੰਗੇ ਰਸਤੇ ਖਰਚ ਕਰੋ

ਪੈਸੇ ਤਾਂ ਖਾਲੀ ਵੀ ਹੋ ਜਾਣ ਅਤੇ ਘੜੀ ਵਿੱਚ ਭਰ ਵੀ ਜਾਣ। ਚੰਗੇ ਕੰਮ ਦੇ ਲਈ ਰਾਹ ਨਾ ਦੇਖਣਾ। ਚੰਗੇ ਕੰਮ ਵਿੱਚ ਖਰਚ ਹੋਵੇ, ਨਹੀਂ ਤਾਂ ਗਟਰ ਵਿੱਚ ਤਾਂ ਗਿਆ ਲੋਕਾਂ ਦਾ ਧਨ। ਮੁੰਬਈ ਵਿੱਚ ਕਰੋੜਾਂ ਰੁਪਏ ਗਟਰ ਵਿੱਚ ਗਏ ਲੋਕਾਂ ਦੇ, ਘਰ ਵਿੱਚ ਖਰਚ ਕੀਤਾ ਅਤੇ ਪਰਾਇਆਂ ਦੇ ਲਈ ਜੋ ਖਰਚ ਨਹੀਂ ਕੀਤਾ ਉਹ ਸਾਰਾ ਗਟਰ ਵਿੱਚ ਗਿਆ। ਤਾਂ ਹੁਣ ਪਛਤਾਉਂਦੇ ਹਨ। ਮੈਂ ਕਹਿੰਦਾ ਹਾਂ ਕਿ ਗਟਰ ਵਿੱਚ ਗਿਆ, ਤਾਂ ਕਹਿੰਦੇ ਹਨ ਕਿ 'ਹਾਂ, ਏਦਾਂ ਹੀ ਹੋਇਆ।' ਤਾਂ ਭਾਈ! ਪਹਿਲਾਂ ਤੋਂ ਹੀ ਸਾਵਧਾਨ ਰਹਿਣਾ ਸੀ ਨਾ? ਹੁਣ ਫਿਰ ਤੋਂ ਆਵੇ ਤਾਂ ਸਾਵਧਾਨ ਰਹਿਣਾ। ਤਾਂ ਕਹੇ, 'ਹਾਂ, ਹੁਣ ਫਿਰ ਤੋਂ ਕੱਚਾ ਨਹੀਂ ਪਵਾਂਗਾ।' ਫਿਰ ਤਾਂ ਆਉਣ ਵਾਲਾ ਹੀ ਹੈ ਨਾ! ਧਨ ਤਾਂ ਵੱਧਦਾ-ਘਟਦਾ ਰਹੇਗਾ। ਕਦੇ ਦੋ ਸਾਲ ਖਰਾਬ ਜਾਣ, ਫਿਰ ਪੰਜ ਸਾਲ ਚੰਗੇ ਜਾਣ, ਏਦਾਂ ਚੱਲਦਾ ਰਹਿੰਦਾ ਹੈ। ਪਰ ਚੰਗੇ ਰਸਤੇ ਤੇ ਖਰਚ ਕੀਤਾ, ਉਹ ਤਾਂ ਕੰਮ ਆਵੇਗਾ ਨਾ? ਉਨਾਂ ਹੀ ਤੁਹਾਡਾ, ਬਾਕੀ ਸਭ ਪਰਾਇਆ।

ਇੰਨਾ ਸਾਰਾ ਕਮਾਇਆ, ਪਰ ਕਿੱਥੇ ਗਿਆ? ਗਟਰ ਵਿੱਚ। ਧਰਮ ਦੇ ਲਈ ਦਿੱਤਾ? ਤਾਂ ਕਹੇਗਾ, ਉਹ ਪੈਸੇ ਤਾਂ ਮਿਲਦੇ ਹੀ ਨਹੀਂ, ਇੱਕਠੇ ਹੁੰਦੇ ਹੀ ਨਹੀਂ ਤਾਂ ਦੇਵਾਂ ਕਿਸ ਤਰ੍ਹਾਂ? ਫਿਰ ਧਨ ਕਿੱਥੇ ਗਿਆ? ਇਹ ਤਾਂ ਕੌਂਣ ਉਗਾਉਂਦਾ ਹੈ ਅਤੇ ਕੌਂਣ ਖਾਂਦਾ ਹੈ? ਜੋ ਕਮਾਉਂਦਾ ਹੈ, ਉਸਦਾ ਧਨ ਨਹੀਂ। ਜੋ ਖਰਚੇ ਉਸਦਾ ਧਨ। ਇਸਲਈ ਨਵੇਂ ਉਵਰਡਰਾਫ਼ਟ ਭੇਜੇ ਉਹ ਤੁਹਾਡੇ। ਨਾ ਭੇਜੇ ਤਾਂ ਤੁਸੀਂ ਜਾਣੋ।

## ਦਾਨ ਅਰਥਾਤ ਬੀਜ ਕੇ ਵੱਢੋ

**ਪ੍ਰਸ਼ਨਕਰਤਾ :** ਆਤਮਾ ਅਤੇ ਦਾਨ ਵਿੱਚ ਕੋਈ ਸਬੰਧ ਨਹੀਂ ਹੈ ਤਾਂ ਫਿਰ ਇਹ ਦਾਨ ਕਰਨਾ ਜ਼ਰੂਰੀ ਹੈ ਜਾਂ ਨਹੀਂ?

**ਦਾਦਾਸ਼੍ਰੀ :** ਦਾਨ ਯਾਨੀ ਕਿ, ਦੇ ਕੇ ਲੈਣਾ। ਇਹ ਜਗਤ ਪ੍ਰਤੀਘੋਸ਼ ਸਵਰੂਪ ਹੈ। ਇਸਲਈ ਜੋ ਤੁਸੀਂ ਕਰੋ ਉਦਾਂ ਦਾ ਪ੍ਰਤੀਘੋਸ਼ ਸੁਣਨ ਨੂੰ ਮਿਲੇਗਾ, ਉਸਦੇ ਵਿਆਜ਼ ਦੇ ਨਾਲ। ਇਸਲਈ ਤੁਸੀਂ ਦੇਵੋ ਅਤੇ ਲਵੋ। ਇਹ ਪਿਛਲੇ ਅਵਤਾਰ ਵਿੱਚ ਦਿੱਤਾ, ਚੰਗੇ ਕੰਮ ਵਿੱਚ ਪੈਸੇ ਖਰਚ ਕੀਤੇ ਸਨ, ਇਹੋ ਜਿਹਾ ਕੁੱਝ ਕੀਤਾ ਸੀ, ਉਸਦਾ ਸਾਨੂੰ ਫ਼ਲ ਮਿਲਿਆ। ਹੁਣ ਫਿਰ ਏਦਾਂ ਨਾ ਕਰੋ ਤਾਂ ਸੱਭ ਮਿੱਟੀ ਹੋ ਜਾਵੇਗਾ। ਅਸੀਂ ਖੇਤ ਵਿੱਚੋਂ ਕਣਕ ਤਾਂ ਲੈ ਆਏ ਚਾਰ ਸੌ ਮਣ, ਪਰ ਭਾਈ ਜੇ ਪੰਜਾਹ ਮਣ ਬੀਜਣ ਨਾ ਗਿਆ ਤਾਂ ਫਿਰ?!

**ਪ੍ਰਸ਼ਨਕਰਤਾ :** ਤਾਂ ਉੱਗੇਗਾ ਨਹੀਂ।

**ਦਾਦਾਸ਼੍ਰੀ :** ਏਦਾਂ ਹੈ ਇਹ ਸਭ। ਇਸਲਈ ਦੇਣਾ। ਉਸਦਾ ਪ੍ਰਤੀਘੋਸ਼ ਹੋਵੇਗਾ ਹੀ, ਵਾਪਸ ਆਵੇਗਾ, ਅਨੇਕ ਗੁਣਾ ਹੋ ਕੇ। ਪਿਛਲੇ ਅਵਤਾਰ ਵਿੱਚ ਦਿੱਤਾ ਸੀ, ਇਸਲਈ ਤਾਂ ਅਮਰੀਕਾ ਆ ਸਕੇ, ਨਹੀਂ ਤਾਂ ਕੀ ਅਮਰੀਕਾ ਆਉਣਾ ਆਸਾਨ ਹੈ? ਕਿੰਨੇ ਪੁੰਨ ਕੀਤੇ ਹੋਣ, ਤਾਂ ਪਲੇਨ ਵਿੱਚ ਬੈਠਣ ਨੂੰ ਮਿਲਦਾ ਹੈ। ਕਿੰਨੇ ਹੀ ਲੋਕਾਂ ਨੇ ਤਾਂ ਪਲੇਨ ਦੇਖਿਆ ਤੱਕ ਨਹੀਂ ਹੈ।

## ਲੱਛਮੀ ਉਹੀ ਵਾਪਸ ਆਉਂਦੀ ਹੈ

ਤੁਹਾਡਾ ਘਰ ਪਹਿਲਾਂ ਸ਼੍ਰੀਮੰਤ (ਅਮੀਰ) ਸੀ ਨਾ?

**ਪ੍ਰਸ਼ਨਕਰਤਾ :** ਇਹ ਸਭ ਪੂਰਵ ਕਰਮ ਦੇ ਪੁੰਨ।

**ਦਾਦਾ ਸ਼੍ਰੀ:** ਕਿੰਨੇ ਜ਼ਿਆਦਾ ਲੋਕਾਂ ਨੂੰ ਹੈਲਪ ਕੀਤੀ ਹੋਵੇ, ਤਾਂ ਲੱਛਮੀ ਸਾਡੇ ਇੱਥੇ ਆਉਂਦੀ ਹੈ, ਨਹੀਂ ਤਾਂ ਲੱਛਮੀ ਆਵੇ ਨਹੀਂ ਨਾ! ਜਿਸ ਨੂੰ 'ਲੈ ਲਵਾਂ' ਇਹੋ ਜਿਹੀ ਇੱਛਾ ਹੈ, ਉਸਦੇ ਕੋਲ ਲੱਛਮੀ ਨਹੀਂ ਆਉਂਦੀ। ਆਵੇ ਤਾਂ ਚਲੀ ਜਾਂਦੀ ਹੈ, ਰੁਕਦੀ ਨਹੀਂ ਹੈ। ਜਿਵੇਂ ਵੀ ਕਰਕੇ ਲੈ ਲੈਣਾ ਹੈ, ਉਸਦੇ ਕੋਲ ਲੱਛਮੀ ਆਉਂਦੀ ਨਹੀਂ। ਲੱਛਮੀ ਤਾਂ ਦੇਣ ਦੀ ਇੱਛਾ ਵਾਲੇ ਦੇ ਕੋਲ ਹੀ ਆਉਂਦੀ ਹੈ। ਜੋ ਹੋਰਾਂ ਦੇ ਲਈ ਘਿਸੇ, ਠੱਗੇ ਜਾਣ, ਨੋਬਿਲਿਟੀ ਰੱਖੇ, ਉੱਥੇ ਆਉਂਦੀ ਹੈ। ਵੈਸੇ ਚਲੀ ਗਈ, ਏਦਾਂ ਲੱਗਦਾ ਹੈ, ਪਰ ਆ ਕੇ ਫਿਰ ਉੱਥੇ ਹੀ ਖੜੀ ਰਹਿੰਦੀ ਹੈ।

## ਦੇਖਣਾ! ਦਾਨ ਰਹਿ ਨਾ ਜਾਏ

ਉਹ ਤਾਂ ਆਵੇ, ਤਾਂ ਹੀ ਦਿੱਤਾ ਜਾਵੇ ਨਾ ਅਤੇ ਕੁੱਝ ਨਾ ਹੋਵੇ ਤਾਂ ਮਨ ਵਿੱਚ ਕੀ ਸੋਚੀਏ, ਜਾਣਦੇ ਹੋ? ਜਦੋਂ ਮੇਰੇ ਕੋਲ ਆਉਣ ਤਾਂ ਦੇ ਦੇਣੇ ਹਨ ਅਤੇ ਆਉਣ ਤਾਂ, ਗੱਥੀ ਇੱਕ ਪਾਸੇ ਰੱਖ ਦਿੰਦਾ ਹੈ। ਨਹੀਂ ਤਾਂ ਮਨੁੱਖ ਦਾ ਸੁਭਾਅ ਕਿਹੋ ਜਿਹਾ ਹੁੰਦਾ ਹੈ ਕਿ ਹੁਣ? ਅਜੇ ਡੇਢ ਲੱਖ ਹਨ, ਦੋ ਲੱਖ ਪੂਰੇ ਹੋਣ ਫਿਰ ਦੇਵਾਂਗਾ। ਉਹ ਉਦਾਂ ਦਾ ਉਦਾਂ ਹੀ ਰਹਿ ਜਾਂਦਾ ਹੈ। ਇਹੋ ਜਿਹੇ ਕੰਮਾਂ ਵਿੱਚ ਤਾਂ ਅੱਖਾਂ ਮੀਚ ਕੇ ਦੇ ਦਿੱਤਾ ਉਹ ਸੋਨਾ।

**ਪ੍ਰਸ਼ਨਕਰਤਾ :** ਦੋ ਲੱਖ ਹੋ ਜਾਣ, ਉਦੋਂ ਖਰਚ ਕਰਾਂਗਾ, ਏਦਾਂ ਕਹਿਣ ਵਾਲਾ ਮਨੁੱਖ ਏਦਾਂ ਕਰਦੇ-ਕਰਦੇ ਹੀ ਚਲਾ ਜਾਵੇ ਤਾਂ?

**ਦਾਦਾਸ਼੍ਰੀ :** ਉਹ ਚਲਾ ਜਾਵੇ ਅਤੇ ਰਹਿ ਵੀ ਜਾਵੇ। ਰਹਿ ਜਾਵੇ ਪਰ ਕੁੱਝ ਹੋ ਨਹੀਂ ਸਕਦਾ। ਜੀਵ ਦਾ ਸੁਭਾਅ ਹੀ ਏਦਾਂ ਦਾ ਹੈ। ਫਿਰ ਨਾ ਹੋਵੇ ਤਾਂ ਕਹੇਗਾ 'ਮੇਰੇ ਕੋਲ ਆਉਣ ਤਾਂ ਤੁਰੰਤ ਦੇ ਦੇਣੇ ਹਨ!' ਆਉਣ ਕਿ ਤੁਰੰਤ ਦੇ ਦੇਣੇ ਹਨ। ਹੁਣ ਆਉਣ, ਉਦੋਂ ਇਹ ਮਾਇਆ ਉਲਝਾ ਦਿੰਦੀ ਹੈ।

ਹੁਣ ਹਨ ਤਾਂ ਕਿਸੇ ਆਦਮੀ ਨੇ ਸੱਠ ਹਜ਼ਾਰ ਰੁਪਏ ਵਾਪਸ ਨਹੀਂ ਦਿੱਤੇ, ਤਾਂ ਕਹੇਗਾ, ਚੱਲੇਗਾ ਹੁਣ। ਚੱਲੋ ਕੁੱਝ ਹੈ, ਆਪਣੇ ਨਸੀਬ ਵਿੱਚ ਨਹੀਂ ਸਨ। ਉੱਥੇ ਛੁੱਟਦੇ ਹਨ ਪਰ ਇੱਥੇ ਨਹੀਂ ਛੁੱਟਦੇ। ਮਨੁੱਖ ਦਾ ਸੁਭਾਅ ਹੀ ਏਦਾਂ ਦਾ ਹੈ। ਮਾਇਆ ਉਲਝਾਉਂਦੀ ਹੈ ਉਸਨੂੰ। ਉਹ ਤਾਂ ਹਿੰਮਤ ਕਰੇ ਤਾਂ ਹੀ ਦਿੱਤਾ ਜਾਂਦਾ ਹੈ। ਇਸਲਈ ਅਸੀਂ ਏਦਾਂ ਕਹਿੰਦੇ ਹਾਂ ਕਿ 'ਕੁੱਝ ਕਰ' ਫਿਰ ਮਾਇਆ ਉਲਝਾਉਂਦੀ ਨਹੀਂ ਹੈ। ਫੁੱਲ ਨਹੀਂ ਤਾਂ ਫੁੱਲ ਦੀ ਪੰਖੜੀ ਹੀ ਸਹੀ। ਉਹ ਵੀ

ਇੱਕ ਉਂਗਲੀ ਦਾ ਆਧਾਰ ਦੇਣ ਦੀ ਜ਼ਰੂਰਤ ਹੈ, ਆਪਣੇ-ਆਪਣੇ ਸਮਰੱਥ ਦੇ ਅਨੁਸਾਰ। ਬੀਮਾਰ ਮਨੁੱਖ ਨੂੰ ਵੀ ਏਦਾਂ ਹੱਥ ਲਗਾਉਣ ਵਿੱਚ ਕੀ ਹਰਜ਼ ਹੈ?

## ਸੱਚਾ ਦਾਨਵੀਰ

ਕਦੇ ਵੀ ਕਮੀ ਨਾ ਪਵੇ, ਉਸਦਾ ਨਾਮ ਲੱਛਮੀ। ਫੌਹੜੇ ਨਾਲ ਖੋਦ-ਖੋਦ ਕੇ ਧਰਮ ਦੇ ਲਈ ਦਿਆ ਕਰੇ, ਤਾਂ ਵੀ ਨਾ ਘਟੇ ਉਸਨੂੰ ਲੱਛਮੀ ਕਹਿੰਦੇ ਹਨ। ਇਹ ਤਾਂ ਧਰਮ ਵਿੱਚ ਦੇਣ ਤਾਂ ਬਾਰਾਂ ਮਹੀਨਿਆਂ ਵਿੱਚੋਂ ਦੋ ਦਿਨ ਦਿੱਤਾ ਹੋਵੇ, ਉਸਨੂੰ ਲੱਛਮੀ ਕਹਿੰਦੇ ਹੀ ਨਹੀਂ। ਇੱਕ ਦਾਨਵੀਰ ਸੇਠ ਸਨ। ਹੁਣ ਦਾਨਵੀਰ ਨਾਮ ਕਿਵੇਂ ਪਿਆ? ਉਸਦੇ ਉੱਥੇ ਸੱਤ ਪੁਸ਼ਤਾਂ ਤੋਂ ਧਨ ਦਿੰਦੇ ਹੀ ਰਹਿੰਦੇ ਸਨ। ਫੌਹੜੇ ਨਾਲ ਖੋਦ ਕੇ ਹੀ ਦਿੰਦੇ ਸਨ ਜੋ ਆਇਆ ਉਸਨੂੰ। ਅੱਜ ਫ਼ਲਾਣਾ ਆਇਆ ਕਿ ਮੈਂ ਬੇਟੀ ਵਿਆਉਣੀ ਹੈ, ਤਾਂ ਉਸਨੂੰ ਦਿੱਤਾ। ਕੋਈ ਬ੍ਰਾਹਮਣ ਆਇਆ ਉਸਨੂੰ ਦਿੱਤਾ। ਕਿਸੇ ਨੂੰ ਦੋ ਹਜ਼ਾਰ ਦੀ ਜ਼ਰੂਰਤ ਹੋਵੇ ਤਾਂ ਉਸਨੂੰ ਦਿੱਤੇ। ਸਾਧੂ-ਸੰਤਾਂ ਦੇ ਲਈ ਜਗ੍ਹਾ ਬਣਵਾਈ ਸੀ, ਉੱਥੇ ਸਭ ਸਾਧੂ-ਸੰਤਾਂ ਦੀ ਭੋਜਨ ਵਿਵਸਥਾ। ਮਤਲਬ ਜ਼ਬਰਦਸਤ ਦਾਨ ਚੱਲਦਾ ਸੀ, ਇਸਲਈ ਦਾਨਵੀਰ ਕਹਾਏ। ਅਸੀਂ ਇਹ ਸਭ ਦੇਖਿਆ ਸੀ। ਹਰ ਇੱਕ ਨੂੰ ਦਿੰਦੇ ਰਹਿੰਦੇ ਸਨ, ਉਵੇਂ-ਉਵੇਂ ਧਨ ਵੱਧਦਾ ਰਹਿੰਦਾ ਸੀ।

ਧਨ ਦਾ ਸੁਭਾਅ ਕਿਹੋ ਜਿਹਾ ਹੈ? ਜੇ ਕਿਸੇ ਚੰਗੀ ਜਗ੍ਹਾ ਤੇ ਦਾਨ ਵਿੱਚ ਜਾਵੇ ਤਾਂ ਬਹੁਤ ਜ਼ਿਆਦਾ ਵੱਧਦਾ ਹੈ, ਇਹੋ ਜਿਹਾ ਧਨ ਦਾ ਸੁਭਾਅ ਹੈ ਅਤੇ ਜੇ ਜੇਬਾਂ ਕੱਟੀਆਂ ਤਾਂ ਤੁਹਾਡੇ ਘਰ ਕੁੱਝ ਨਹੀਂ ਰਹੇਗਾ। ਇਹਨਾਂ ਸਭ ਵਪਾਰੀਆਂ ਨੂੰ ਇੱਕਠਾ ਕਰੀਏ ਅਤੇ ਅਸੀਂ ਪੁੱਛੀਏ ਕਿ ਭਾਈ! ਤੁਹਾਨੂੰ ਕਿਸ ਤਰ੍ਹਾਂ ਹੈ? ਬੈਂਕ ਵਿੱਚ ਦੋ ਹਜ਼ਾਰ ਤਾਂ ਹੋਣਗੇ ਨਾ? ਤਾਂ ਕਹਿਣਗੇ ਕਿ ਸਾਹਿਬ, ਬਾਰਾਂ ਮਹੀਨਿਆਂ ਵਿੱਚ ਲੱਖ ਰੁਪਏ ਆਏ, ਪਰ ਹੱਥ ਵਿੱਚ ਕੁੱਝ ਵੀ ਨਹੀਂ ਹੈ। ਇਸ ਉੱਪਰ ਤਾਂ ਕਹਾਵਤ ਪਈ ਹੈ ਕਿ ਚੋਰ ਦੀ ਮਾਂ ਕੋਠੀ ਵਿੱਚ ਮੂੰਹ ਕਰਕੇ ਰੋਏ। ਕੋਠੀ ਵਿੱਚ ਕੁੱਝ ਹੁੰਦਾ ਨਹੀਂ, ਫਿਰ ਰੋਵੇਗੀ ਹੀ ਨਾ।

ਲੱਛਮੀ ਦਾ ਪ੍ਰਵਾਹ ਦਾਨ ਹੈ ਅਤੇ ਜੋ ਸੱਚਾ ਦਾਨੀ ਹੈ, ਉਹ ਕੁਦਰਤੀ ਰੂਪ ਵਿੱਚ ਹੀ ਐਕਸਪਰਟ ਹੁੰਦਾ ਹੈ। ਮਨੁੱਖ ਨੂੰ ਦੇਖਦੇ ਹੀ ਸਮਝ ਲੈਂਦਾ ਹੈ ਕਿ ਭਾਈ ਜ਼ਰਾ ਏਦਾਂ ਦਾ ਲੱਗਦਾ ਹੈ। ਇਸਲਈ ਕਹੇਗਾ ਕਿ ਭਾਈ ਬੇਟੀ ਦੇ ਵਿਆਹ ਦੇ ਲਈ ਨਕਦ ਪੈਸਾ ਨਹੀਂ ਮਿਲੇਗਾ, ਤੈਨੂੰ ਜੋ ਕੁੱਝ ਕੱਪੜੇ-ਲੱਤੇ

ਚਾਹੀਦੇ ਹਨ, ਦੂਸਰਾ ਸਭ ਚਾਹੀਦਾ ਹੈ ਉਹ ਲੈ ਜਾਣਾ ਅਤੇ ਕਹੇ ਕਿ ਬੇਟੀ ਨੂੰ ਇੱਥੇ ਬੁਲਾ ਲਿਆ। ਫਿਰ ਲੜਕੀ ਨੂੰ ਕੱਪੜੇ-ਗਹਿਣੇ ਸਭ ਦੇ ਦੇਵੇ। ਸਗੇ-ਸਬੰਧੀਆਂ ਨੂੰ ਮਿਠਾਈ ਆਪਣੇ ਘਰ ਤੋਂ ਭੇਜ ਦੇਵੇ, ਏਦਾਂ ਵਿਹਾਰ ਸੰਭਾਲ ਲੈਂਦੇ ਹਨ। ਪਰ ਸਮਝ ਜਾਂਦੇ ਹਨ ਕਿ ਇਹ ਨੰਗੋੜ (ਬੇਸ਼ਰਮ) ਹੈ। ਨਕਦ ਹੱਥ ਵਿੱਚ ਦੇਣ ਲਾਇਕ ਨਹੀਂ ਹੈ। ਯਾਨੀ ਦਾਨ ਦੇਣ ਵਾਲੇ ਵੀ ਬਹੁਤ ਐਕਸਪਰਟ ਹੁੰਦੇ ਹਨ।

## ਦਾਨ ਕਿਸ ਨੂੰ ਦਿੱਤਾ ਜਾਵੇ?

ਤੁਸੀਂ ਗਰੀਬਾਂ ਨੂੰ ਪੈਸੇ ਦਿਓ ਅਤੇ ਪਤਾ ਲਗਾਉ ਤਾਂ ਉਸਦੇ ਕੋਲ ਪੌਣੇ ਦੋ ਲੱਖ ਰੁਪਏ ਪਏ ਹੋਣਗੇ। ਕਿਉਂਕਿ ਉਹ ਲੋਕ ਗਰੀਬੀ ਦੇ ਨਾਮ ਤੇ ਪੈਸੇ ਇੱਕਠਾ ਕਰਦੇ ਹਨ। ਸਭ ਵਪਾਰ ਹੀ ਚਲ ਰਿਹਾ ਹੈ। ਦਾਨ ਤਾਂ ਕਿੱਥੇ ਦੇਣਾ ਹੈ? ਜੋ ਲੋਕ ਮੰਗਦੇ ਨਹੀਂ ਅਤੇ ਅੰਦਰ ਦੁਖੀ ਹੁੰਦੇ ਰਹਿੰਦੇ ਹਨ ਅਤੇ ਦਬ-ਦਬਕੇ ਚੱਲਦੇ ਹਨ, ਉਹ ਕਾਮਨ ਲੋਕ ਹਨ, ਉੱਥੇ ਦੇਣਾ ਹੈ। ਉਹਨਾਂ ਲੋਕਾਂ ਨੂੰ ਬਹੁਤ ਉਲਝਨ ਹੈ, ਉਸ ਮੱਧ ਵਰਗ ਨੂੰ।

## ਦਾਨ ਸਮਝ ਸਹਿਤ

ਇੱਕ ਆਦਮੀ ਦੇ ਮਨ ਵਿੱਚ ਗਿਆਨ ਹੋਇਆ। ਕੀ ਗਿਆਨ ਹੋਇਆ? ਕਿ ਇਹ ਲੋਕ ਠੰਡ ਵਿੱਚ ਮਰ ਜਾਂਦੇ ਹੋਣਗੇ। ਇੱਥੇ ਘਰ ਵਿੱਚ ਵੀ ਠੰਡ ਵਿੱਚ ਰਿਹਾ ਨਹੀਂ ਜਾਂਦਾ। ਓਏ, ਹਿਮਪਾਤ ਹੋਣ ਵਾਲਾ ਹੈ ਅਤੇ ਇਹਨਾਂ ਫੁੱਟਪਾਥ ਵਾਲਿਆਂ ਦਾ ਕੀ ਹੋਵੇਗਾ? ਇਹੋ ਜਿਹਾ ਉਸਨੂੰ ਗਿਆਨ ਹੋਇਆ, ਇਹ ਇੱਕ ਤਰ੍ਹਾਂ ਦਾ ਗਿਆਨ ਹੀ ਕਹਾਵੇਗਾ ਨਾ! ਗਿਆਨ ਹੋਇਆ ਅਤੇ ਉਸਦੇ ਸੰਯੋਗ ਸਿੱਧੇ ਸਨ। ਬੈਂਕ ਵਿੱਚ ਪੈਸਾ ਸੀ, ਇਸਲਈ ਸੌ-ਸਵਾ ਸੌ ਕੰਬਲ਼ ਲੈ ਆਇਆ, ਹਲਕੀ ਕੁਆਲਿਟੀ ਦੇ! ਅਤੇ ਸਵੇਰੇ ਚਾਰ ਵਜੇ ਜਾ ਕੇ, ਦੂਸਰੇ ਦਿਨ ਸਭ ਨੂੰ ਵੰਡੇ, ਜਿੱਥੇ ਸੌਂ ਰਹੇ ਸਨ ਉੱਥੇ ਜਾ ਕੇ ਵੰਡੇ। ਫਿਰ ਪੰਜ-ਸੱਤ ਦਿਨਾਂ ਤੋਂ ਬਾਅਦ ਉੱਥੇ ਫਿਰ ਗਿਆ ਨਾ, ਤਾਂ ਕੰਬਲ਼-ਕੁੰਬਲ਼ ਕੁੱਝ ਦਿਖਦੇ ਨਹੀਂ ਸਨ। ਸਾਰੇ ਨਵੇਂ ਦੇ ਨਵੇਂ ਕੰਬਲ਼ ਵੇਚ ਕੇ ਪੈਸੇ ਲੈ ਲਏ ਉਹਨਾਂ ਲੋਕਾਂ ਨੇ।

ਇਸਲਈ ਮੈਂ ਕਹਿੰਦਾ ਹਾਂ ਕਿ ਏਦਾਂ ਨਹੀਂ ਦੇਣੇ ਚਾਹੀਦੇ। ਕੀ ਏਦਾਂ ਦਿੱਤਾ ਜਾਂਦਾ ਹੈ? ਉਹਨਾਂ ਨੂੰ ਤਾਂ ਐਤਵਾਰ ਦੇ ਬਜ਼ਾਰ ਵਿੱਚ ਪੁਰਾਣੇ ਕੰਬਲ਼ ਮਿਲਦੇ ਹਨ

ਨਾ, ਉਹ ਲਿਆ ਕੇ ਦੇਵੋ। ਉਹਨਾਂ ਨੂੰ ਕੋਈ ਬਾਪ ਵੀ ਮੁੱਲ ਨਾ ਲਵੇ, ਉਹਨਾਂ ਦੇ ਕੋਲੋਂ। ਅਸੀਂ ਉਸਦੇ ਲਈ ਸੱਤਰ ਰੁਪਏ ਦਾ ਬਜਟ ਬਣਾਇਆ ਹੋਵੇ ਤਾਂ ਸੱਤਰ ਦਾ ਇੱਕ ਕੰਬਲ਼ ਲਿਆਉਣ ਦੀ ਬਜਾਏ, ਪੁਰਾਣੇ ਤਿੰਨ ਮਿਲਦੇ ਹੋਣ ਤਾਂ ਤਿੰਨ ਦੇਣਾ। ਤਿੰਨ ਲੈ ਕੇ ਸੌਂ ਜਾਣਾ, ਕੋਈ ਬਾਪ ਵੀ ਲੈਣ ਵਾਲਾ ਨਹੀਂ ਮਿਲੇਗਾ।

ਅਰਥਾਤ ਇਸ ਕਾਲ ਵਿੱਚ ਦਾਨ ਦੇਣਾ ਹੋਵੇ ਤਾਂ ਬਹੁਤ ਹੀ ਸੋਚ ਸਮਝ ਕੇ ਦੇਣਾ। ਪੈਸਾ ਮੂਲ: ਸੁਭਾਅ ਤੋਂ ਖੋਟਾ ਹੈ। ਦਾਨ ਦੇਣ ਲਈ ਵੀ ਬਹੁਤ ਵਿਚਾਰ ਕਰੋਗੇ ਤਾਂ ਦਾਨ ਦੇ ਸਕੋਗੇ, ਨਹੀਂ ਤਾਂ ਦਾਨ ਵੀ ਨਹੀਂ ਦੇ ਸਕੋਗੇ ਅਤੇ ਪਹਿਲਾਂ ਸੱਚਾ ਪੈਸਾ ਸੀ ਨਾ, ਉਦੋਂ ਜਿੱਥੇ ਵੀ ਦੇਵੋ ਸੱਚਾ ਦਾਨ ਹੀ ਹੁੰਦਾ ਸੀ।

ਹੁਣ ਨਕਦ ਰੁਪਈਆ ਨਹੀਂ ਦੇ ਸਕਦੇ, ਆਰਾਮ ਨਾਲ ਕਿਤੇ ਤੋਂ ਖਾਣ ਦੀ ਚੀਜ਼ ਖਰੀਦ ਕੇ ਵੰਡ ਦੇਣਾ। ਮਿਠਾਈ ਲਿਆਏ ਹੋਵੋ ਤਾਂ ਮਿਠਾਈ ਵੰਡ ਦੇਣਾ। ਮਿਠਾਈ ਦਾ ਪੈਕਟ ਦਿੱਤਾ ਤਾਂ ਉਹ ਮਿਠਾਈ ਵਾਲੇ ਨੂੰ ਕਹਿਣਗੇ ਕਿ ਅੱਧੀ ਕੀਮਤ ਦੇ ਦੇ! ਹੁਣ ਇਸ ਦੁਨੀਆ ਦਾ ਕੀ ਕਰੀਏ? ਅਸੀਂ ਆਰਾਮ ਨਾਲ ਚਿਵੜਾ ਹੈ, ਮੁਰਮੁਰੇ ਹਨ, ਸਭ ਹੈ ਅਤੇ ਪਕੌੜੇ ਲੈ ਕੇ ਉਹਨਾਂ ਨੂੰ ਤੋੜ ਕੇ ਦੇ ਦੇਈਏ। ਲੈ ਭਾਈ! ਕੀ ਹਰਜ਼ ਹੈ? ਅਤੇ ਇਹ ਦਹੀਂ ਲੈਂਦਾ ਜਾ। ਕਿਸ ਲਈ ਏਦਾਂ ਤੋੜ ਕੇ ਦਿੱਤੇ, ਕਹੇਗਾ? ਉਸਨੂੰ ਵਹਿਮ ਨਾ ਪਵੇ ਇਸਲਈ। ਦਹੀਂ ਵੀ ਲੈ ਜਾ। ਦਹੀਂਬੜੇ ਬਣ ਜਾਣਗੇ ਤੇਰੇ ਲਈ। ਓਏ! ਪਰ ਕੀ ਕਰੇ ਫਿਰ? ਇਹ ਕੁੱਝ ਤਾਂ ਹੋਣਾ ਚਾਹੀਦਾ ਹੈ ਨਾ?

ਇਹ ਤਾਂ ਪਹੁੰਚ ਸਕੀਏ ਏਦਾਂ ਨਹੀਂ ਹੈ ਅਤੇ ਮੰਗਣ ਆਵੇ ਤਾਂ ਵੀ ਦੇਣਾ, ਹਾਂ। ਪਰ ਨਕਦ ਨਾ ਦੇਣਾ, ਨਹੀਂ ਤਾਂ ਦੁਰਉਪਯੋਗ ਹੁੰਦਾ ਹੈ ਇਹਨਾਂ ਸਭ ਦਾ। ਸਾਡੇ ਦੇਸ਼ ਵਿੱਚ ਹੀ ਹੈ ਇਹ। ਇਸ ਇੰਡੀਅਨ ਪਜ਼ਲ ਨੂੰ ਸਾਰੇ ਸੰਸਾਰ ਵਿੱਚ ਕੋਈ ਸੌਲਵ ਨਹੀਂ ਕਰ ਸਕਦਾ!

ਇਹ ਕਿਵੇਂ? ਇਹ ਕੀ ਹੈ? ਇਸਨੂੰ ਸੌਲਵ ਕਰਨ ਭੇਜੀਏ ਕਿ ਭਾਈ ਸਾਡੇ ਇੱਥੇ ਇਹ ਕੀ ਹੈ? ਇਹ ਕੰਬਲ਼ ਦਾਨ ਵਿੱਚ ਦਿੱਤੇ ਸਨ, ਉਹ ਕਿੱਥੇ ਗਏ? ਇਸਦੀ ਖੋਜ਼ ਕਰੋ। ਤਾਂ ਉਹ ਕਹਿਣ ਕਿ ਸੀ.ਆਈ.ਡੀ ਨੂੰ ਲਿਆਓ। ਓਏ, ਇਹ ਨਹੀਂ ਹੈ ਸੀ.ਆਈ.ਡੀ ਦਾ ਕੰਮ। ਇਹ ਤਾਂ ਬਿਨਾਂ ਸੀ.ਆਈ.ਡੀ ਦੇ ਹੀ ਫ਼ੜ ਲੈਣਗੇ। ਇਹ ਪਜ਼ਲ ਇੰਡੀਅਨ ਪਜ਼ਲ ਹੈ। ਤੁਹਾਡੇ ਤੋਂ ਸੌਲਵ ਨਹੀਂ ਹੋਵੇਗਾ। ਤੁਹਾਡੇ ਦੇਸ਼ ਵਿੱਚ ਸੀ.ਆਈ.ਡੀ ਨਾਲ ਫ਼ੜ ਲਿਆਉਂਦੇ ਹੋ। ਸਾਡੇ

ਦੇਸ਼ ਵਾਲੇ ਕੀ ਕਰਦੇ ਹਨ, ਉਹ ਅਸੀਂ ਜਾਣਦੇ ਹਾਂ, ਭਾਈ! ਦੂਸਰੇ ਦਿਨ ਜਾ ਵਪਾਰੀ ਦੇ ਉੱਥੇ।

ਇਸਲਈ ਪੈਸਿਆਂ ਵਿੱਚ ਬਰਕਤ ਕਦੋਂ ਆਵੇਗੀ? ਕੁੱਝ ਨਿਯਮ ਹੋਣਾ ਚਾਹੀਦਾ ਹੈ ਜਾਂ ਨੀਤੀ ਹੋਣੀ ਚਾਹੀਦੀ ਹੈ। ਸਧਾਰਣ ਤਾਂ ਹੋਣੀ ਚਾਹੀਦੀ ਹੈ ਨਾ? ਜ਼ਰਾ ਕਾਲ ਵਿਚਿੱਤਰ ਹੈ। ਤਾਂ ਸਧਾਰਣ ਨੀਤੀ ਤਾਂ ਹੋਣੀ ਚਾਹੀਦੀ ਹੈ ਨਾ? ਕੀ ਐਵੇਂ ਹੀ ਚੱਲਦਾ ਹੈ?

ਸੱਭ ਵੇਚ ਖਾਵੇ, ਉਦੋਂ ਬੇਟੀਆਂ ਵੀ ਵੇਚ ਖਾਂਦੇ ਸਨ। ਲੱਛਮੀ ਦੇ ਲਈ ਬੇਟੀਆਂ ਵੀ ਵੇਚੀਆਂ ਸਨ। ਉੱਥੇ ਤੱਕ ਪਹੁੰਚ ਗਏ ਹਨ ਅੰਤ ਵਿੱਚ! ਓਏ, ਏਦਾਂ ਨਹੀਂ ਕਰੀਦਾ!

ਦਾਨ ਵਿੱਚ ਨਕਦ ਰੁਪਏ ਨਹੀਂ ਦੇਣੇ ਚਾਹੀਦੇ। ਉਸਨੂੰ ਮੇਂਟੇਨਸ ਦੇ ਲਈ ਹੈਲਪ ਕਰਨਾ। ਕੰਮ ਤੇ ਲਵਾ ਦੇਣਾ। ਹਿੰਸਕ ਮਨੁੱਖ ਨੂੰ ਰੁਪਏ ਦੇਵੋਗੇ ਤਾਂ ਉਹ ਹਿੰਸਾ ਜ਼ਿਆਦਾ ਕਰੇਗਾ।

## ਦਾਨ, ਪਰੰਤੂ ਉਪਯੋਗਪੂਰਵਕ

ਪੈਸੇ ਖਰਚ ਹੋ ਜਾਣਗੇ, ਇਹ ਜਾਗ੍ਰਿਤੀ ਰੱਖਣੀ ਹੀ ਨਹੀਂ ਚਾਹੀਦੀ। ਜਿਸ ਸਮੇਂ ਜੋ ਸੱਚ ਹੋਵੇ ਉਹ ਸਹੀ। ਇਸਲਈ ਪੈਸੇ ਖਰਚ ਕਰਨ ਨੂੰ ਕਿਹਾ ਤਾਂਕਿ ਲੋਭ ਛੁੱਟੇ ਅਤੇ ਬਾਰ-ਬਾਰ ਦੇ ਸਕੀਏ।

ਉਪਯੋਗ, ਉਹ ਜਾਗ੍ਰਿਤੀ ਹੈ। ਅਸੀਂ ਸ਼ੁੱਭ ਕਰੀਏ, ਦਾਨ ਦੇਈਏ, ਉਹ ਦਾਨ ਕਿਹੋ ਜਿਹਾ? ਜਾਗ੍ਰਿਤੀ ਪੂਰਵਕ ਦਾ ਕਿ ਲੋਕਾਂ ਦਾ ਕਲਿਆਣ ਹੋਵੇ। ਕੀਰਤੀ-ਨਾਮ ਸਾਨੂੰ ਪ੍ਰਾਪਤ ਨਾ ਹੋਵੇ, ਇਸਲਈ ਗੁਪਤ ਰੂਪ ਵਿੱਚ ਦਿੰਦੇ ਹਨ। ਇਹ ਜਾਗ੍ਰਿਤੀ ਪੂਰਵਕ ਕਹਾਉਂਦਾ ਹੈ ਨਾ! ਉਹ ਉਪਯੋਗ ਕਹਾਉਂਦਾ ਹੈ। ਦੂਸਰੇ ਤਾਂ, ਨਾਮ ਨਾ ਛਪਿਆ ਹੋਵੇ ਤਾਂ ਦੂਸਰੀ ਵਾਰੀ ਦਿੰਦੇ ਨਹੀਂ।

ਏਦਾਂ ਹੈ, ਸ਼ੁੱਭ ਮਾਰਗ ਵਿੱਚ ਵੀ ਜਾਗ੍ਰਿਤੀ ਕਦੋਂ ਕਹਾਉਂਦੀ ਹੈ? ਇਸ ਲੋਕ ਵਿੱਚ ਅਤੇ ਪਰਲੋਕ ਵਿੱਚ ਲਾਭਕਾਰੀ ਹੋਵੇ, ਇਹੋ ਜਿਹਾ ਸ਼ੁੱਭ ਹੋਵੇ, ਉਦੋਂ ਉਹ ਜਾਗ੍ਰਿਤੀ ਕਹਾਉਂਦੀ ਹੈ। ਨਹੀਂ ਤਾਂ, ਉਹ ਦਾਨ ਕਰਦਾ ਹੋਵੇ, ਸੇਵਾ ਕਰਦਾ ਹੋਵੇ, ਪਰ ਅੱਗੇ ਦੀ ਜਾਗ੍ਰਿਤੀ ਉਸਨੂੰ ਕੁੱਝ ਵੀ ਨਹੀਂ ਹੁੰਦੀ। ਜਾਗ੍ਰਿਤੀ ਪੂਰਵਕ ਸਭ ਕਿਰਿਆਵਾਂ ਕਰੇ ਤਾਂ ਅਗਲੇ ਜਨਮ ਦਾ ਹਿਤ ਹੋਵੇਗਾ, ਵਰਨਾ ਨੀਂਦ ਵਿੱਚ ਸਭ

ਜਾਂਦਾ ਹੈ। ਇਹ ਦਾਨ ਕੀਤਾ ਉਹ ਸਭ ਨੀਂਦ ਵਿੱਚ ਗਿਆ! ਜਾਗਦੇ ਹੋਏ ਚਾਰ ਆਨੇ ਵੀ ਜਾਣ ਤਾਂ ਬਹੁਤ ਹੋ ਗਿਆ! ਇਹ ਦਾਨ ਕਰੀਏ ਅਤੇ ਅੰਦਰ ਕੀਰਤੀ ਦੀ ਇੱਛਾ ਹੋਵੇ, ਤਾਂ ਉਹ ਸਭ ਨੀਂਦ ਵਿੱਚ ਗਿਆ। ਪਰਲੋਕ ਦੇ ਹਿਤ ਦੇ ਲਈ ਜੋ ਦਾਨ ਇੱਥੇ ਦਿੱਤਾ ਜਾਵੇ, ਉਹ ਜਾਗ੍ਰਿਤ ਕਹਾਉਂਦਾ ਹੈ। ਹਿਤਾਹਿਤ ਦਾ ਭਾਨ ਅਰਥਾਤ ਖੁਦ ਦਾ ਹਿਤ ਕਿਸ ਵਿੱਚ ਹੈ ਅਤੇ ਖੁਦ ਦਾ ਅਹਿਤ ਕਿਸ ਵਿੱਚ ਹੈ ਅਤੇ ਉਸਦੇ ਅਨੁਸਾਰ ਜਾਗ੍ਰਿਤੀ ਰਹੇ ਉਹ! ਅਗਲੇ ਜਨਮ ਦਾ ਕੁੱਝ ਟਿਕਾਣਾ ਨਾ ਹੋਵੇ ਅਤੇ ਇੱਥੇ ਦਾਨ ਕਰਦਾ ਹੋਵੇ, ਉਸਨੂੰ ਜਾਗ੍ਰਿਤ ਕਿਵੇਂ ਕਿਹਾ ਜਾਵੇ?

## ਏਦਾਂ ਅੰਤਰਾਏ ਪੈਂਦੇ ਹਨ

ਇਹ ਭਾਈ ਕਿਸੇ ਨੂੰ ਦਾਨ ਦੇ ਰਹੇ ਹੋਣ, ਉੱਥੇ ਕੋਈ ਬੁੱਧੀਮਾਨ ਕਹੇ ਕਿ ਓਏ, ਇਸ ਨੂੰ ਕਿਉਂ ਦਿੰਦੇ ਹੋ? ਤਾਂ ਇਹ ਭਾਈ ਕਹੇਗਾ 'ਹੁਣ ਦੇਣ ਦਿਓ ਨਾ, ਗਰੀਬ ਹੈ।' ਏਦਾਂ ਕਰਕੇ ਦਾਨ ਦਿੰਦਾ ਹੈ ਅਤੇ ਉਹ ਗਰੀਬ ਲੈ ਲੈਂਦਾ ਹੈ। ਪਰ ਉਹ ਬੁੱਧੀਮਾਨ ਬੋਲਿਆ ਉਸਨੇ ਅੰਤਰਾਏ ਪਾਇਆ। ਤਾਂ ਫਿਰ ਉਸਨੂੰ ਦੁੱਖ ਵਿੱਚ ਵੀ ਕੋਈ ਦਾਤਾ ਨਹੀਂ ਮਿਲਦਾ। ਜਿੱਥੇ ਖੁਦ ਅੰਤਰਾਏ ਪਾਉਂਦਾ ਹੈ, ਉਸ ਜਗ੍ਹਾ ਤੇ ਹੀ ਉਹ ਅੰਤਰਾਏ ਕੰਮ ਕਰਦਾ ਹੈ।

**ਪ੍ਰਸ਼ਨਕਰਤਾ :** ਵਾਣੀ ਨਾਲ ਅੰਤਰਾਏ ਨਾ ਪਾਏ ਹੋਣ, ਪਰ ਮਨ ਨਾਲ ਅੰਤਰਾਏ ਪਾਏ ਹੋਣ ਤਾਂ?

**ਦਾਦਾਸ਼੍ਰੀ :** ਮਨ ਤੋਂ ਪਾਏ ਹੋਏ ਅੰਤਰਾਏ ਜ਼ਿਆਦਾ ਅਸਰ ਕਰਦੇ ਹਨ। ਉਹ ਤਾਂ ਦੂਸਰੇ ਅਵਤਾਰ ਵਿੱਚ ਅਸਰ ਕਰਦੇ ਹਨ ਅਤੇ ਇਹ ਵਾਣੀ ਨਾਲ ਬੋਲਿਆ ਹੋਇਆ ਇਸ ਅਵਤਾਰ ਵਿੱਚ ਅਸਰ ਕਰਦਾ ਹੈ। ਵਾਣੀ ਨਿਕਲੀ ਕਿ ਨਕਦ ਹੋਇਆ, ਕੈਸ਼ ਹੋਇਆ। ਇਸਲਈ ਫ਼ਲ ਵੀ ਕੈਸ਼ ਆਉਂਦਾ ਹੈ ਅਤੇ ਮਨ ਤੋਂ ਚਿੱਤਰਿਤ ਕੀਤਾ, ਉਹ ਤਾਂ ਅਗਲੇ ਜਨਮ ਵਿੱਚ ਰੂਪਕ ਬਣ ਕੇ ਆਵੇਗਾ।

## ਅਤੇ ਏਦਾਂ ਜਾਂਦੇ ਹਨ ਅੰਤਰਾਏ

**ਪ੍ਰਸ਼ਨਕਰਤਾ :** ਅਰਥਾਤ ਇੰਨੀ ਜਾਗ੍ਰਿਤੀ ਰੱਖਣੀ ਚਾਹੀਦੀ ਹੈ ਕਿ ਜ਼ਰਾ ਵੀ ਉਲਟਾ-ਸਿੱਧਾ ਵਿਚਾਰ ਨਾ ਹੋਵੇ।

**ਦਾਦਾਸ਼੍ਰੀ :** ਏਦਾਂ ਹੋ ਸਕੇ, ਏਦਾਂ ਨਹੀਂ ਹੈ। ਵਿਚਾਰ ਤਾਂ ਏਦਾਂ ਹੋਏ ਬਿਨਾਂ ਰਹਿਣਗੇ ਹੀ ਨਹੀਂ। ਉਹਨਾਂ ਨੂੰ ਅਸੀਂ ਮਿਟਾ ਦੇਈਏ, ਇਹੀ ਆਪਣਾ ਕੰਮ। ਇਹੋ ਜਿਹੇ ਵਿਚਾਰ ਨਾ ਆਉਣ, ਇਹ ਅਸੀਂ ਤੈਅ ਕਰੀਏ, ਉਹ ਨਿਸ਼ਚੈ ਕਹਾਉਂਦਾ ਹੈ। ਪਰ ਵਿਚਾਰ ਹੀ ਨਾ ਆਉਣ, ਏਦਾਂ ਉੱਥੇ ਚੱਲਦਾ ਨਹੀਂ। ਵਿਚਾਰ ਤਾਂ ਆਉਣਗੇ ਪਰ ਬੰਧ ਪੈਣ ਤੋਂ ਪਹਿਲਾਂ ਮਿਟਾ ਦੇਣਾ ਚਾਹੀਦਾ ਹੈ। ਤੁਹਾਨੂੰ ਵਿਚਾਰ ਆਇਆ ਕਿ 'ਇਸ ਨੂੰ ਦਾਨ ਨਹੀਂ ਦੇਣਾ ਚਾਹੀਦਾ।' ਪਰ ਤੁਹਾਨੂੰ ਗਿਆਨ ਦਿੱਤਾ ਹੈ ਇਸ ਲਈ ਜਾਗ੍ਰਿਤੀ ਆਵੇਗੀ ਕਿ ਅਸੀਂ ਵਿੱਚ ਅੰਤਰਾਏ ਕਿਉਂ ਪਾਇਆ? ਏਦਾਂ ਫਿਰ ਤੁਸੀਂ ਉਸਨੂੰ ਮਿਟਾ ਦੇਵੋ। ਪੋਸਟ ਵਿੱਚ ਖ਼ਤ ਪਾਉਣ ਤੋਂ ਪਹਿਲਾਂ ਮਿਟਾ ਦੇਵੋ ਤਾਂ ਹਰਜ਼ ਨਹੀਂ ਨਾ! ਪਰ ਉਹ ਤਾਂ, ਗਿਆਨ ਬਿਨਾਂ ਕੋਈ ਮਿਟਾਉਂਦਾ ਨਹੀਂ ਨਾ। ਅਗਿਆਨੀ ਤਾਂ ਮਿਟਾਉਂਦਾ ਹੀ ਨਹੀਂ ਨਾ? ਉਲਟਾ ਅਸੀਂ ਉਸਨੂੰ ਏਦਾਂ ਕਹੀਏ ਕਿ 'ਇਹੋ ਜਿਹਾ ਉਲਟਾ ਵਿਚਾਰ ਕਿਉਂ ਕੀਤਾ?' ਤਾਂ ਉਹ ਕਹੇਗਾ ਕਿ ਏਦਾਂ ਤਾਂ ਕਰਨਾ ਹੀ ਚਾਹੀਦਾ ਸੀ, ਇਹ ਤੁਹਾਡੀ ਸਮਝ ਵਿੱਚ ਨਹੀਂ ਆਵੇਗਾ। ਇਸ ਤਰ੍ਹਾਂ ਫਿਰ ਏਦਾਂ ਉਸਨੂੰ ਦੁੱਗਣਾ ਕਰਕੇ ਮੋਟਾ ਕਰ ਦਿੰਦਾ ਹੈ। ਅਹੰਕਾਰ ਸੱਭ ਪਾਗਲਪਨ ਹੀ ਕਰਦਾ ਹੈ, ਨੁਕਸਾਨ ਕਰਦਾ ਹੈ, ਉਸਦਾ ਨਾਮ ਅਹੰਕਾਰ। ਖੁਦ ਆਪਣੇ ਹੀ ਪੈਰਾਂ ਤੇ ਕੁਹਾੜੀ ਮਾਰਿਆ ਕਰੇ, ਉਸਦਾ ਨਾਮ ਅਹੰਕਾਰ।

ਹੁਣ ਤਾਂ ਅਸੀਂ ਪਛਚਾਤਾਪ ਨਾਲ ਸੱਭ ਮਿਟਾ ਸਕਦੇ ਹਾਂ ਅਤੇ ਮਨ ਵਿੱਚ ਨਿਸ਼ਚੈ ਕਰ ਲਈਏ ਕਿ ਏਦਾਂ ਨਹੀਂ ਬੋਲਣਾ ਚਾਹੀਦਾ ਅਤੇ ਬੋਲਿਆ, 'ਉਸਦੇ ਲਈ ਮਾਫ਼ੀ ਮੰਗਦਾ ਹਾਂ,' ਤਾਂ ਮਿਟ ਜਾਵੇਗਾ। ਕਿਉਂਕਿ ਉਹ ਖਤ ਪੋਸਟ ਵਿੱਚ ਗਿਆ ਨਹੀਂ ਹੈ। ਉਸ ਤੋਂ ਪਹਿਲਾਂ ਅਸੀਂ ਬਦਲ ਦੇਈਏ ਕਿ ਪਹਿਲਾਂ ਅਸੀਂ ਮਨ ਵਿੱਚ ਵਿਚਾਰ ਕੀਤਾ ਸੀ ਕਿ 'ਦਾਨ ਨਹੀਂ ਦੇਣਾ ਚਾਹੀਦਾ।' ਉਹ ਗਲਤ ਹੈ, ਪਰ ਹੁਣ ਅਸੀਂ ਵਿਚਾਰ ਕਰਦੇ ਹਾਂ ਕਿ 'ਇਹ ਦਾਨ ਕਰਨਾ ਚੰਗਾ ਹੈ।' ਇਸ ਲਈ ਉਸ ਤੋਂ ਪਹਿਲਾਂ ਦਾ ਮਿਟ ਜਾਵੇਗਾ।

ਦਾਨ ਕਰਨਾ, ਲੋਕਾਂ ਤੇ ਉਪਕਾਰ ਕਰਨਾ, ਔਬਲਾਇਜ਼ਿੰਗ ਨੇਚਰ ਰੱਖਣਾ, ਲੋਕਾਂ ਦੀ ਸੇਵਾ ਕਰਨਾ, ਇਹਨਾਂ ਸਭ ਨੂੰ ਰਿਲੇਟਿਵ ਧਰਮ ਕਿਹਾ ਹੈ। ਉਸ ਨਾਲ ਪੁੰਨ ਬੰਧਦਾ ਹੈ ਅਤੇ ਗਾਲ਼ਾਂ ਕੱਢਣ ਨਾਲ, ਮਾਰ-ਕੁੱਟ ਕਰਨ ਨਾਲ, ਲੁੱਟ ਲੈਣ ਨਾਲ ਪਾਪ ਬੰਧਦਾ ਹੈ। ਪੁੰਨ ਅਤੇ ਪਾਪ ਜਿੱਥੇ ਹਨ, ਉੱਥੇ ਰੀਅਲ ਧਰਮ ਹੀ ਨਹੀਂ ਹੈ। ਪਾਪ-ਪੁੰਨ ਤੋਂ ਰਹਿਤ ਰੀਅਲ ਧਰਮ ਹੈ।

## ਪੰਜਵਾ ਹਿੱਸਾ ਪਰਾਇਆਂ ਦੇ ਲਈ

**ਪ੍ਰਸ਼ਨਕਰਤਾ :** ਅਗਲੇ ਜਨਮ ਵਿੱਚ ਪੁੰਨ ਦੇ ਉਪਾਰਜਨ ਦੇ ਲਈ ਇਸ ਜਨਮ ਵਿੱਚ ਕੀ ਕਰਨਾ ਚਾਹੀਦਾ ਹੈ?

**ਦਾਦਾਸ਼੍ਰੀ :** ਇਸ ਜਨਮ ਵਿੱਚ ਜੋ ਪੈਸੇ ਆਉਣ ਉਸਦਾ ਪੰਜਵਾਂ ਹਿੱਸਾ ਭਗਵਾਨ ਦੇ ਮੰਦਰ ਵਿੱਚ ਪਾ ਦੇਣਾ ਜਾਂ ਫੇਰ ਲੋਕਾਂ ਦੇ ਸੁਖ ਦੇ ਲਈ ਖਰਚ ਕਰਨਾ। ਇਸਲਈ ਉਨਾਂ ਤਾਂ ਉੱਥੇ ਉਵਰਡਰਾਫ਼ਟ ਪਹੁੰਚਿਆ! ਇਹ ਪਿਛਲੇ ਜਨਮ ਦੇ ਉਵਰਡਰਾਫ਼ਟ ਤਾਂ ਭੋਗ ਰਹੇ ਹੋ। ਇਸ ਜਨਮ ਦਾ ਪੁੰਨ ਹੈ, ਉਹ ਅੱਗੇ ਫਿਰ ਆਵੇਗਾ। ਹੁਣ ਦੀ ਕਮਾਈ ਅੱਗੇ ਚੱਲੇਗੀ।

## ਰਿਵਾਜ਼, ਭਗਵਾਨ ਦੇ ਲਈ ਹੀ ਧਰਮ ਵਿੱਚ ਦਾਨ

ਇਹਨਾਂ ਮਾਰਵਾੜੀ ਲੋਕਾਂ ਦੇ ਘਰ ਜਾਂਦਾ ਹਾਂ ਤਾਂ ਪੁੱਛਦਾ ਹਾਂ 'ਧੰਦਾ ਕਿਵੇਂ ਚੱਲਦਾ ਹੈ?' ਤਾਂ ਕਹਿੰਦੇ ਹਨ 'ਧੰਦਾ ਤਾਂ ਠੀਕ ਚੱਲਦਾ ਹੈ।' 'ਮੁਨਾਫ਼ਾ ਵਗੈਰਾ?' ਤਾਂ ਕਹਿੰਦੇ ਹਨ 'ਦੋ-ਚਾਰ ਲੱਖ ਤਾਂ ਹਨ।' 'ਭਗਵਾਨ ਦੇ ਲਈ ਦੇਣਾ-ਕਰਨਾ?' 'ਵੀਹ-ਪੱਚੀ ਪ੍ਰਤੀਸ਼ਤ ਪਾ ਆਉਂਦੇ ਹਾਂ ਉੱਥੇ, ਹਰ ਸਾਲ।' ਉਹਨਾਂ ਦਾ ਕੀ ਕਹਿਣਾ ਕਿ ਖੇਤ ਵਿੱਚ ਬੀਜਾਂਗੇ ਤਾਂ ਦਾਣੇ ਨਿਕਲਣਗੇ ਨਾ! ਬੀਜੇ ਬਿਨਾਂ ਦਾਣੇ ਕਿਸ ਤੋਂ ਲੈਣ ਜਾਵਾਂ? ਬੀਜਾਂਗੇ ਹੀ ਨਹੀਂ ਤਾਂ? ਇਹਨਾਂ ਮਾਰਵਾੜੀ ਲੋਕਾਂ ਦੇ ਇੱਥੇ ਇਹੀ ਰਿਵਾਜ਼ ਕਿ ਭਗਵਾਨ ਦੇ ਕੰਮ ਵਿੱਚ ਪਾਉਣੇ ਹਨ। ਗਿਆਨਦਾਨ, ਭਗਵਾਨ ਵਿੱਚ, ਦੂਸਰੀ-ਤੀਸਰੀ ਜਗ੍ਹਾ ਦਾਨ ਦੇਣਾ ਅਤੇ ਉਸ ਵਿੱਚ ਦਾਨ ਨਹੀਂ, ਹਾਈ ਸਕੂਲ ਨੂੰ, ਫ਼ਲਾਣੇ ਨੂੰ, ਉਸ ਵਿੱਚ ਨਹੀਂ। ਬਸ ਇਹੀ ਇੱਕ।

## ਮੰਦਰਾਂ ਵਿੱਚ ਜਾਂ ਗਰੀਬਾਂ ਵਿੱਚ

**ਪ੍ਰਸ਼ਨਕਰਤਾ :** ਅਸੀਂ ਮੰਦਰ ਵਿੱਚ ਗਏ ਸੀ ਨਾ, ਉੱਥੇ ਲੋਕ ਕਰੋੜਾਂ ਰੁਪਏ ਪੱਥਰਾਂ ਦੇ ਪਿੱਛੇ ਖਰਚ ਕਰਦੇ ਹਨ ਅਤੇ ਭਗਵਾਨ ਨੇ ਕਿਹਾ ਹੈ ਕਿ ਇਹ ਜਿਉਂਦੇ-ਜਾਗਦੇ ਅੰਤਰਯਾਮੀ ਜੋ ਹਰੇਕ ਜੀਵ ਮਾਤਰ ਵਿੱਚ ਬਿਰਾਜਮਾਨ ਹਨ। ਅਤੇ ਜੀਵਿਤ ਲੋਕਾਂ ਨੂੰ ਧਮਕਾਉਂਦੇ ਹਨ। ਉਹਨਾਂ ਲੋਕਾਂ ਨੂੰ ਤੜਫ਼ਾਉਂਦੇ ਹਨ ਅਤੇ ਇੱਥੇ ਪੱਥਰ ਦੀਆਂ ਮੂਰਤੀਆਂ ਦੇ ਪਿੱਛੇ ਕਰੋੜਾਂ ਰੁਪਏ ਖਰਚ ਕਰਦੇ ਹਨ, ਏਦਾਂ ਕਿਉਂ?

**ਦਾਦਾਸ਼੍ਰੀ :** ਹਾਂ, ਪਰ ਲੋਕਾਂ ਨੂੰ ਤੜਫ਼ਾਉਂਦੇ ਹਨ, ਉਹ ਤਾਂ ਉਹਨਾਂ ਦੀ ਨਾਸਮਝੀ ਦੀ ਵਜ੍ਹਾ ਨਾਲ ਤੜਫ਼ਾਉਂਦੇ ਹਨ ਵਿਚਾਰਿਆਂ ਨੂੰ! ਕ੍ਰੋਧ-ਮਾਨ-ਮਾਇਆ-ਲੋਭ ਦੀ ਨਿਰਬਲਤਾ ਦੇ ਕਾਰਣ ਤੜਫ਼ਾਉਂਦੇ ਹਨ ਨਾ!

ਏਦਾਂ ਹੈ ਨਾ, ਇਹ ਪੈਸੇ ਕਮਾਉਣ ਜੋ ਨਿਕਲਦੇ ਹਨ, ਚੰਗੀ ਤਰ੍ਹਾਂ ਘਰ ਚਲ ਰਿਹਾ ਹੁੰਦਾ ਹੈ ਫਿਰ ਵੀ ਪੈਸੇ ਕਮਾਉਣ ਨਿਕਲਦੇ ਹਨ। ਤਾਂ ਅਸੀਂ ਨਾ ਸਮਝੀਏ ਕਿ ਇਹ ਆਪਣਾ ਕੋਟਾ ਲੈਣ ਤੋਂ ਬਾਅਦ ਜ਼ਿਆਦਾ ਕੋਟਾ ਲੈਣ ਲਈ ਘੁੰਮ ਰਹੇ ਹਨ? ਜਗਤ ਵਿੱਚ ਤਾਂ ਕੋਟਾ ਸਭ ਦਾ ਸਮਾਨ ਹੈ। ਪਰ ਇਹ ਲੋਭੀ ਹੈ ਜੋ ਜ਼ਿਆਦਾ ਕੋਟਾ ਲੈ ਜਾਂਦਾ ਹੈ। ਇਸਲਈ ਉਹਨਾਂ ਅਮੁਕ ਲੋਕਾਂ ਦੇ ਹਿੱਸੇ ਵਿੱਚ ਆਉਂਦਾ ਹੀ ਨਹੀਂ। ਹੁਣ ਉਹ ਵੀ ਐਵੇਂ ਹੀ ਗੱਪ ਨਾਲ ਨਹੀਂ ਮਿਲਦਾ, ਉਹ ਪੁੰਨ ਨਾਲ ਮਿਲਦਾ ਹੈ।

ਉਦੋਂ ਪੁੰਨ ਜ਼ਿਆਦਾ ਕੀਤਾ, ਤਾਂ ਸਾਡੇ ਕੋਲ ਧਨ ਆਇਆ, ਉਸ ਧਨ ਨੂੰ ਅਸੀਂ ਖਰਚ ਕਰ ਦਿੰਦੇ ਹਾਂ ਵਾਪਸ। ਅਸੀਂ ਜਾਣੀਏ ਕਿ ਇਹ ਤਾਂ ਜਮ੍ਹਾਂ ਹੋਣ ਲੱਗਿਆ। ਖਰਚ ਕਰ ਦਿੱਤਾ ਤਾਂ ਡਿਡੱਕਸ਼ਨ (ਘਟ) ਹੋ ਸਕੇਗਾ ਨਾ? ਪੁੰਨ ਜਮ੍ਹਾਂ ਤਾਂ ਹੋ ਹੀ ਜਾਂਦਾ ਹੈ, ਪਰ ਡਿਡੱਕਸ਼ਨ ਕਰਨ ਦੀ ਰੀਤ ਤਾਂ ਜਾਨਣੀ ਚਾਹੀਦੀ ਹੈ ਨਾ?

ਅਰਥਾਤ ਲੋਕ ਮੰਦਰ ਆਦਿ ਬਣਵਾਉਂਦੇ ਹਨ, ਠੀਕ ਕਰਦੇ ਹਨ। ਉਹਨਾਂ ਨੂੰ ਚਾਬੀ ਚਾਹੀਦੀ ਹੈ। ਉਹਨਾਂ ਨੂੰ ਦਰਸ਼ਨ ਕਿੱਥੇ ਕਰਨੇ ਹਨ? ਉਹ ਜਿੱਥੇ ਦਰਸ਼ਨ ਕਰਨ ਜਾਣ, ਉੱਥੇ ਉਹਨਾਂ ਨੂੰ ਸ਼ਰਮ ਨਾ ਆਵੇ ਏਦਾਂ ਚਾਹੁੰਦੇ ਹਨ। ਜੀਵਿਤਾਂ ਦੇ ਨਾਲ ਉਹਨਾਂ ਨੂੰ ਸ਼ਰਮ ਆਉਂਦੀ ਹੈ ਅਤੇ ਮੂਰਤੀ ਦੇ ਕੋਲ ਤਾਂ ਜਿਵੇਂ ਤੁਸੀਂ ਕਹੋ ਉਦਾਂ ਨੱਚਦਾ ਵੀ ਹੈ। ਨੱਚਦਾ-ਕੁੱਦਦਾ ਹੈ ਇੱਕਲਾ! ਪਰ ਜੀਵਿਤ ਦੇ ਨਾਲ ਉਸਨੂੰ ਸ਼ਰਮ ਆਉਂਦੀ ਹੈ। ਇਹ (ਮੂਰਤੀਆਂ) ਜੀਵਿਤ ਨਹੀਂ ਹਨ ਨਾ ਅਤੇ ਜੀਵਿਤ ਦੇ ਕੋਲੋਂ ਕੁੱਝ ਹੋ ਨਹੀਂ ਸਕਦਾ ਅਤੇ ਜੇ ਜੀਵਿਤਾਂ ਦੇ ਕੋਲ ਕੀਤਾ ਤਾਂ ਉਸਦਾ ਕਲਿਆਣ ਹੋ ਜਾਵੇ, ਪਰਮ ਕਲਿਆਣ ਹੋ ਜਾਵੇ, ਅਤਿਆਂਤਿਕ ਕਲਿਆਣ ਹੋ ਜਾਵੇ। ਪਰ ਇਹੋ ਜਿਹੀ ਸ਼ਕਤੀ ਨਹੀਂ ਹੁੰਦੀ ਨਾ! ਇਹੋ ਜਿਹੇ ਪੁੰਨ ਨਹੀਂ ਹੁੰਦੇ!

ਭਗਵਾਨ ਦੇ ਕੋਲ ਇੱਛਾ ਰੱਖੇ ਨਾ, ਉਹ ਸਭ ਨਿਸ਼ਕਾਮ ਨਹੀਂ, ਸਕਾਮ ਹੈ। ਹੇ ਭਗਵਾਨ, ਬੇਟੇ ਦੇ ਘਰ ਇੱਕ ਬੇਟਾ! ਮੇਰਾ ਬੇਟਾ ਪਾਸ ਹੋ ਜਾਵੇ। ਘਰ ਬੁੱਢਾ

ਬਾਪ ਹੈ, ਉਹ ਬੀਮਾਰ ਹੈ, ਉਹ ਠੀਕ ਹੋ ਜਾਵੇ। ਉਸਦੇ ਲਈ 'ਦੋ ਸੌ ਅਤੇ ਇੱਕ' ਰੱਖਦਾ ਹੈ। ਹੁਣ ਇੱਥੇ ਤਾਂ ਕੌਣ ਰੱਖੇ? ਸਾਡਾ ਕੋਈ ਇਹੋ ਜਿਹਾ ਕਾਰਖਾਨਾ ਹੈ? ਅਤੇ ਇੱਥੇ ਲਵੇ ਵੀ ਜਿਹੜਾ ਕੌਣ ਜੋ ਰੱਖੇ?

## ਉਹ ਵੀ ਹਿੰਸਾ ਹੀ

**ਪ੍ਰਸ਼ਨਕਰਤਾ :** ਵਪਾਰੀ ਮੁਨਾਫ਼ਾਖ਼ੋਰੀ ਕਰਨ, ਕੋਈ ਬਿਜ਼ਨਸਮੈਨ ਜਾਂ ਵਪਾਰੀ ਮਿਹਨਤ ਦੀ ਤੁਲਨਾ ਵਿੱਚ ਘੱਟ ਮਿਹਨਤਾਨਾ ਦੇਵੇ ਜਾਂ ਬਿਨਾਂ ਮਿਹਨਤ ਦੀ ਕੋਈ ਕਮਾਈ ਹੋਵੇ, ਤਾਂ ਉਹ ਹਿੰਸਾਖ਼ੋਰੀ ਕਹਾਉਂਦੀ ਹੈ?

**ਦਾਦਾਸ਼੍ਰੀ :** ਉਹ ਸਾਰੀ ਹਿੰਸਾਖ਼ੋਰੀ ਹੀ ਹੈ।

**ਪ੍ਰਸ਼ਨਕਰਤਾ :** ਹੁਣ ਉਹ ਫ਼ੋਕਟ ਦੀ ਕਮਾਈ ਕਰਕੇ ਉਹ ਧਨ ਧਰਮ ਵਿੱਚ ਖਰਚ ਕਰੇ ਤਾਂ ਉਹ ਕਿਸ ਤਰ੍ਹਾਂ ਦੀ ਹਿੰਸਾ ਕਹਾਉਂਦੀ ਹੈ?

**ਦਾਦਾਸ਼੍ਰੀ :** ਜਿੰਨਾ ਧਰਮ ਕਾਰਜ ਵਿੱਚ ਖਰਚ ਕੀਤਾ, ਜਿੰਨਾ ਤਿਆਗ ਕਰ ਗਿਆ, ਉਨਾਂ ਘੱਟ ਦੋਸ਼ ਲੱਗਦਾ ਹੈ। ਜਿੰਨਾ ਕਮਾਇਆ ਸੀ, ਲੱਖ ਰੁਪਏ ਕਮਾਏ ਸੀ, ਹੁਣ ਉਸ ਅੱਸੀ ਹਜ਼ਾਰ ਦਾ ਦਵਾਖਾਨਾ ਬਣਵਾਇਆ ਤਾਂ ਉਨੇ ਰੁਪਇਆਂ ਦੀ ਜ਼ਿੰਮੇਵਾਰੀ ਉਸਦੀ ਨਹੀਂ ਰਹੀ। ਵੀਹ ਹਜ਼ਾਰ ਦੀ ਹੀ ਜ਼ਿੰਮੇਵਾਰੀ ਰਹੀ। ਇਸ ਲਈ ਉਹ ਚੰਗਾ ਹੈ, ਗਲਤ ਨਹੀਂ ਹੈ।

**ਪ੍ਰਸ਼ਨਕਰਤਾ :** ਲੋਕ ਲੱਛਮੀ ਜਮ੍ਹਾਂ ਕਰਕੇ ਰੱਖਦੇ ਹਨ, ਉਹ ਹਿੰਸਾ ਕਹਾਉਂਦੀ ਹੈ ਜਾਂ ਨਹੀਂ?

**ਦਾਦਾਸ਼੍ਰੀ :** ਹਿੰਸਾ ਹੀ ਕਹਾਵੇਗੀ। ਜਮ੍ਹਾਂ ਕਰਨਾ ਉਹ ਹਿੰਸਾ ਹੈ। ਦੂਸਰੇ ਲੋਕਾਂ ਦੇ ਕੰਮ ਆਉਂਦੀ ਹੀ ਨਹੀਂ ਨਾ!

## ਜਿਵੇਂ ਆਇਆ, ਉਵੇਂ ਜਾਂਦਾ ਹੈ...

ਇਹ ਤਾਂ ਭਗਵਾਨ ਦੇ ਨਾਮ ਤੇ, ਧਰਮ ਦੇ ਨਾਮ ਤੇ ਸਭ ਚੱਲਿਆ ਹੈ!

**ਪ੍ਰਸ਼ਨਕਰਤਾ :** ਦਾਨ ਕਰਨ ਵਾਲਾ ਮਨੁੱਖ ਤਾਂ ਏਦਾਂ ਮੰਨਦਾ ਹੈ ਕਿ ਮੈਂ ਸ਼ਰਧਾ ਨਾਲ ਦਿੱਤਾ ਹੈ। ਪਰ ਜਿਸਨੇ ਖਰਚ ਕਰਨਾ ਹੈ ਉਹ ਕਿਵੇਂ ਕਰਦਾ ਹੈ, ਉਸਦਾ ਸਾਨੂੰ ਕੀ ਪਤਾ ਚੱਲੇ?

**ਦਾਦਾਸ਼੍ਰੀ :** ਪਰ ਉਹ ਤਾਂ ਸਾਡੇ ਰੁਪਏ ਖੋਟੇ ਹੋਣ ਤਾਂ ਉਹ ਉਲਟੇ ਰਸਤੇ ਜਾਣਗੇ। ਜਿੰਨਾ ਧਨ ਖੋਟਾ ਉਨਾਂ ਗਲਤ ਰਸਤੇ ਜਾਂਦਾ ਹੈ ਅਤੇ ਚੰਗਾ ਧਨ ਹੋਵੇ, ਉਨਾਂ ਚੰਗੇ ਰਸਤੇ ਜਾਂਦਾ ਹੈ।

## ਅੱਤ ਦੀ ਚੋਰੀ, ਸੂਈ ਦਾ ਦਾਨ

**ਪ੍ਰਸ਼ਨਕਰਤਾ :** ਕਈ ਏਦਾਂ ਕਹਿੰਦੇ ਹਨ ਕਿ ਦਾਨ ਕਰੇ ਤਾਂ ਦੇਵ ਬਣਦਾ ਹੈ, ਉਹ ਸਹੀ ਹੈ?

**ਦਾਦਾਸ਼੍ਰੀ :** ਦਾਨ ਕਰਨ, ਫਿਰ ਵੀ ਨਰਕ ਵਿੱਚ ਜਾਣ, ਇਹੋ ਜਿਹੇ ਵੀ ਹਨ। ਕਿਉਂਕਿ ਦਾਨ ਕਿਸੇ ਦੇ ਦਬਾਅ ਵਿੱਚ ਆ ਕੇ ਕਰਦੇ ਹਨ। ਏਦਾਂ ਹੈ ਨਾ ਕਿ ਇਸ ਦੂਸ਼ਮਕਾਲ ਵਿੱਚ ਦਾਨ ਕਰ ਸਕੀਏ ਇਹੋ ਜਿਹੀ ਲੱਛਮੀ ਹੀ ਨਹੀਂ ਹੁੰਦੀ। ਦੂਸ਼ਮਕਾਲ ਵਿੱਚ ਜੋ ਲੱਛਮੀ ਹੈ, ਉਹ ਤਾਂ ਅਘੋਰ ਕਰਤੱਵ ਵਾਲੀ ਲੱਛਮੀ ਹੈ। ਇਸ ਲਈ ਉਸਦਾ ਦਾਨ ਕਰੀਏ ਤਾਂ ਉਲਟਾ ਨੁਕਸਾਨ ਹੁੰਦਾ ਹੈ। ਪਰ ਫਿਰ ਵੀ ਅਸੀਂ ਕਿਸੇ ਦੁਖੀ ਮਨੁੱਖ ਨੂੰ ਦੇਈਏ, ਦਾਨ ਕਰਨ ਦੇ ਬਦਲੇ ਉਸਦੀ ਮੁਸ਼ਕਿਲ ਦੂਰ ਕਰਨ ਦੇ ਲਈ ਕੁੱਝ ਕਰੀਏ ਤਾਂ ਚੰਗਾ ਹੈ। ਦਾਨ ਤਾਂ ਨਾਮ ਕਮਾਉਣ ਦੇ ਲਈ ਕਰਦੇ ਹਨ, ਉਸਦਾ ਕੀ ਅਰਥ ਹੈ? ਭੁੱਖਾ ਹੋਵੇ ਉਸਨੂੰ ਖਾਣਾ ਦਿਓ, ਕੱਪੜੇ ਨਾ ਹੋਣ ਤਾਂ ਕੱਪੜੇ ਦਿਓ। ਬਾਕੀ, ਇਸ ਕਾਲ ਵਿੱਚ ਦਾਨ ਦੇਣ ਨੂੰ ਰੁਪਏ ਕਿੱਥੇ ਤੋਂ ਲਿਆਵੇ? ਉੱਥੇ ਸਭ ਤੋਂ ਚੰਗਾ ਤਾਂ, ਦਾਨ-ਵਾਨ ਦੇਣ ਦੀ ਜ਼ਰੂਰਤ ਨਹੀਂ ਹੈ। ਆਪਣੇ ਵਿਚਾਰ ਚੰਗੇ ਕਰੋ। ਦਾਨ ਦੇਣ ਲਈ ਧਨ ਕਿੱਥੋਂ ਤੋਂ ਲਿਆਵੇ? ਸੱਚਾ ਧਨ ਹੀ ਨਹੀਂ ਆਇਆ ਨਾ! ਅਤੇ ਸੱਚਾ ਧਨ ਸਰਪਲਸ ਰਹਿੰਦਾ ਹੀ ਨਹੀਂ। ਇਹ ਜੋ ਵੱਡੇ-ਵੱਡੇ ਦਾਨ ਦਿੰਦੇ ਹਨ ਨਾ, ਉਹ ਤਾਂ ਸਭ ਖਾਤੇ ਦੇ ਬਾਹਰ ਦਾ, ਉੱਪਰ ਦਾ ਧਨ ਆਇਆ ਹੈ, ਉਹ ਹੈ। ਫਿਰ ਵੀ ਦਾਨ ਜੋ ਦਿੰਦੇ ਹਨ, ਉਹਨਾਂ ਦੇ ਲਈ ਗਲਤ ਨਹੀਂ ਹੈ। ਕਿਉਂਕਿ ਗਲਤ ਰਸਤੇ ਲਿਆ ਅਤੇ ਚੰਗੇ ਰਸਤੇ ਦਿੱਤਾ, ਫਿਰ ਵੀ ਵਿੱਚਕਾਰ ਪਾਪ ਤੋਂ ਮੁਕਤ ਤਾਂ ਹੋਇਆ! ਖੇਤ ਵਿੱਚ ਬੀਜ ਬੀਜਿਆ ਗਿਆ, ਇਸ ਲਈ ਉੱਗਿਆ ਅਤੇ ਉਨਾਂ ਤਾਂ ਫ਼ਲ ਮਿਲਿਆ!

**ਪ੍ਰਸ਼ਨਕਰਤਾ :** ਪਦ ਵਿੱਚ ਇੱਕ ਲਾਇਨ ਹੈ ਨਾ ਕਿ 'ਦਾਣਚੋਰੀ (ਅੱਤ ਦੀ ਚੋਰੀ) ਕਰਨ ਵਾਲੇ ਸੂਈਦਾਨ ਕਰਕੇ ਛੁੱਟਣ ਨੂੰ ਮਥੇਂ (ਕੋਸ਼ਿਸ਼ ਕਰਨ)।' ਤਾਂ ਇਸ ਵਿੱਚ ਇੱਕ ਜਗ੍ਹਾ ਦਾਣਚੋਰੀ (ਗਲਤ ਤਰੀਕੇ ਨਾਲ ਬਹੁਤ ਸਾਰਾ ਧਨ

ਕਮਾਉਣਾ) ਕੀਤੀ ਅਤੇ ਦੂਸਰੀ ਜਗ੍ਹਾ ਦਾਨ ਕੀਤਾ, ਤਾਂ ਉਸਨੇ ਉਨਾਂ ਤਾਂ ਪ੍ਰਾਪਤ ਕੀਤਾ ਨਾ? ਏਦਾਂ ਕਹਿ ਸਕਦੇ ਹਾਂ?

**ਦਾਦਾਸ਼੍ਰੀ :** ਨਹੀਂ, ਪ੍ਰਾਪਤੀ ਹੋਈ ਏਦਾਂ ਨਹੀਂ ਕਹਾਉਂਦਾ। ਉਹ ਤਾਂ ਨਰਕ ਵਿੱਚ ਜਾਣ ਦੀ ਨਿਸ਼ਾਨੀ ਕਹਾਉਂਦੀ ਹੈ। ਉਹ ਤਾਂ ਨੀਅਤਚੋਰ ਹੈ। ਦਾਣਚੋਰ ਨੇ ਚੋਰੀ ਕੀਤੀ ਅਤੇ ਸੂਈ ਦਾ ਦਾਨ ਕੀਤਾ, ਇਸਦੇ ਬਜਾਏ ਦਾਨ ਨਾ ਕਰਦਾ ਹੋਵੇ ਅਤੇ ਸਿੱਧਾ ਰਹੇ ਤਾਂ ਵੀ ਚੰਗਾ। ਏਦਾਂ ਹੈ ਨਾ ਕਿ ਛੇ ਮਹੀਨੇ ਜੇਲ ਦੀ ਸਜ਼ਾ ਚੰਗੀ। ਵਿੱਚ ਨੂੰ ਦੋ ਦਿਨ ਬਾਗ ਵਿੱਚ ਲੈ ਜਾਵੇ, ਉਸਦਾ ਕੀ ਅਰਥ?

ਇਹ ਤਾਂ ਕੀ ਕਹਿਣਾ ਚਾਹੁੰਦੇ ਹਨ ਕਿ ਇਹ ਸਭ ਕਾ਼ਲਾ ਬਜ਼ਾਰ, ਦਾਣਚੋਰੀ ਸਭ ਕੀਤਾ ਅਤੇ ਬਾਅਦ ਵਿੱਚ ਪੰਜਾਹ ਹਜ਼ਾਰ ਦਾ ਦਾਨ ਦੇ ਕੇ ਆਪਣਾ ਖੁਦ ਦਾ ਨਾਮ ਖਰਾਬ ਨਾ ਦਿਖੇ, ਖੁਦ ਦਾ ਨਾਮ ਨਾ ਵਿਗੜੇ, ਇਸਲਈ ਇਹ ਦਾਨ ਦਿੰਦੇ ਹਨ। ਇਸਨੂੰ ਸੂਈ ਦਾ ਦਾਨ ਕਹਿੰਦੇ ਹਨ।

**ਪ੍ਰਸ਼ਨਕਰਤਾ :** ਮਤਲਬ ਸਾਤਵਿਕ ਤਾਂ ਅੱਜ ਨਹੀਂ ਹਨ ਨਾ?

**ਦਾਦਾਸ਼੍ਰੀ :** ਸੰਪੂਰਨ ਸਾਤਵਿਕ ਦੀ ਤਾਂ ਆਸ਼ਾ ਰੱਖ ਸਕਦੇ ਹੀ ਨਹੀਂ ਨਾ! ਪਰ ਇਹ ਤਾਂ ਕਿਸ ਦੇ ਲਈ ਹੈ ਕਿ ਜੋ ਵੱਡੇ ਲੋਕ ਕਰੋੜਾਂ ਰੁਪਏ ਕਮਾਉਂਦੇ ਹਨ ਅਤੇ ਇਸ ਪਾਸੇ ਇੱਕ ਲੱਖ ਰੁਪਏ ਦਾਨ ਵਿੱਚ ਦਿੰਦੇ ਹਨ। ਉਹ ਕਿਸ ਲਈ? ਨਾਮ ਖਰਾਬ ਨਾ ਹੋਵੇ ਇਸ ਲਈ। ਇਸ ਕਾਲ ਵਿੱਚ ਹੀ ਇਹੋ ਜਿਹਾ ਸੂਈ ਦਾ ਦਾਨ ਚੱਲਦਾ ਹੈ। ਇਹ ਬਹੁਤ ਸਮਝਣ ਜਿਹਾ ਹੈ। ਦੂਸਰੇ ਲੋਕ ਦਾਨ ਦਿੰਦੇ ਹਨ, ਉਹਨਾਂ ਵਿੱਚੋਂ ਅਮੁਕ ਗ੍ਰਹਿਸਥੀ ਹੁੰਦੇ ਹਨ। ਸਧਾਰਣ ਸਥਿਤੀ ਵਾਲੇ ਹੁੰਦੇ ਹਨ। ਉਹ ਲੋਕ ਦਾਨ ਦੇਣ ਉਸ ਵਿੱਚ ਹਰਜ਼ ਨਹੀਂ। ਇਹ ਤਾਂ, ਸੂਈ ਦਾ ਦਾਨ ਦੇ ਕੇ ਖੁਦ ਦਾ ਨਾਮ ਵਿਗੜਨ ਨਹੀਂ ਦਿੰਦੇ। ਆਪਣਾ ਨਾਮ ਢਕਣ ਦੇ ਲਈ ਕੱਪੜੇ ਬਦਲ ਦਿੰਦੇ ਹਨ! ਸਿਰਫ਼ ਦਿਖਾਵਾ ਕਰਨ ਦੇ ਲਈ ਇਹੋ ਜਿਹਾ ਦਾਨ ਦਿੰਦੇ ਹਨ!

ਹੁਣ ਤਾਂ ਧਨਦਾਨ ਦਿੰਦੇ ਹਨ ਜਾਂ ਲੈ ਲੈਂਦੇ ਹਨ? ਅਤੇ ਦਾਨ ਜੋ ਹੁੰਦੇ ਹਨ, ਉਹ ਤਾਂ 'ਮੀਸਾ ਦੇ' (ਦਾਣਚੋਰੀ ਦੇ)।

## ਉਹ ਧਨ ਪੁੰਨ ਬੰਨੇ

**ਪ੍ਰਸ਼ਨਕਰਤਾ :** ਦੋ ਨੰਬਰ ਦੇ ਪੈਸਿਆਂ ਦਾ ਦਾਨ ਦੇਈਏ, ਤਾਂ ਉਹ ਨਹੀਂ ਚੱਲੇਗਾ?

**ਦਾਦਾਸ਼੍ਰੀ :** ਦੋ ਨੰਬਰ ਦਾ ਦਾਨ ਨਹੀਂ ਚੱਲੇਗਾ। ਪਰ ਫਿਰ ਵੀ ਕੋਈ ਮਨੁੱਖ ਭੁੱਖਾ ਮਰ ਰਿਹਾ ਹੋਵੇ ਅਤੇ ਦੋ ਨੰਬਰ ਦਾ ਦਾਨ ਦੇਈਏ ਤਾਂ ਉਸਨੂੰ ਖਾਣ ਲਈ ਤਾਂ ਮਿਲੇਗਾ ਨਾ! ਦੋ ਨੰਬਰ ਵਿੱਚ ਅਮੁਕ ਨਿਯਮ ਨਾਲ ਪਰੇਸ਼ਾਨੀ ਆਉਂਦੀ ਹੈ, ਪਰ ਦੂਸਰੀ ਤਰ੍ਹਾਂ ਹਰਜ਼ ਨਹੀਂ ਹੁੰਦਾ। ਉਹ ਧਨ ਹੋਟਲ ਵਾਲੇ ਨੂੰ ਦੇਈਏ ਤਾਂ ਉਹ ਲਵੇਗਾ ਕਿ ਨਹੀਂ?

**ਪ੍ਰਸ਼ਨਕਰਤਾ :** ਲੈ ਲਵੇਗਾ।

**ਦਾਦਾਸ਼੍ਰੀ :** ਹਾਂ, ਇਸ ਤਰ੍ਹਾਂ ਵਿਹਾਰ ਸ਼ੁਰੂ ਹੋ ਹੀ ਜਾਂਦਾ ਹੈ।

**ਪ੍ਰਸ਼ਨਕਰਤਾ :** ਧਰਮ ਵਿੱਚ ਦੋ ਨੰਬਰ ਦਾ ਪੈਸਾ ਹੈ, ਉਹ ਖਰਚ ਹੁੰਦਾ ਹੈ ਹੁਣ ਦੇ ਜ਼ਮਾਨੇ ਵਿੱਚ, ਤਾਂ ਕੀ ਉਸ ਨਾਲ ਲੋਕਾਂ ਨੂੰ ਪੁੰਨ ਉਪਾਰਜਨ ਹੁੰਦਾ ਹੈ?

**ਦਾਦਾਸ਼੍ਰੀ :** ਜ਼ਰੂਰ ਹੁੰਦਾ ਹੈ ਨਾ! ਉਸਨੇ ਤਿਆਗ ਕੀਤਾ ਨਾ ਓਨਾਂ! ਆਪਣੇ ਕੋਲ ਆਏ ਹੋਏ ਦਾ ਤਿਆਗ ਕੀਤਾ ਨਾ! ਪਰ ਉਸ ਵਿੱਚ ਹੇਤੂ ਦੇ ਅਨੁਸਾਰ ਫਿਰ ਉਹ ਪੁੰਨ ਏਦਾਂ ਹੋ ਜਾਂਦਾ ਹੈ ਹੇਤੂਵਾਲਾ! ਇਹ ਪੈਸੇ ਦਿੱਤੇ, ਉਹ ਇੱਕ ਹੀ ਵਸਤੂ ਨਹੀਂ ਦੇਖੀ ਜਾਂਦੀ। ਪੈਸਿਆਂ ਦਾ ਤਿਆਗ ਕੀਤਾ ਉਹ ਨਿਰਵਿਵਾਦ ਹੈ। ਬਾਕੀ ਪੈਸਾ ਕਿੱਥੋਂ ਆਇਆ? ਹੇਤੂ ਕੀ ਹੈ? ਇਹ ਸਭ ਪਲੱਸ-ਮਾਈਨਸ ਹੁੰਦੇ-ਹੁੰਦੇ ਜੋ ਬਾਕੀ ਰਹੇਗਾ ਉਹ ਉਸਦਾ। ਉਸਦਾ ਹੇਤੂ ਕੀ ਹੈ ਕਿ ਸਰਕਾਰ ਲੈ ਜਾਵੇਗੀ, ਉਸਦੇ ਬਜਾਏ ਇਸ ਵਿੱਚ ਪਾ ਦਿਓ ਨਾ!

## ਨਿਰਪੱਖ ਲੁਟਾਓ

**ਪ੍ਰਸ਼ਨਕਰਤਾ :** ਔੱਨ ਦੇ ਪੈਸੇ ਬੇਸ਼ੱਕ ਹੀ ਖਰਚ ਹੁੰਦੇ ਹੋਣ, ਫਿਰ ਵੀ ਧਰਮ ਦੀ ਮੋਹਰ ਲੱਗ ਜਾਂਦੀ ਹੈ ਕਿ ਧਰਮ ਦੇ ਨਾਮ ਤੇ ਖਰਚੇ।

**ਦਾਦਾਸ਼੍ਰੀ :** ਹਾਂ, ਪਰ ਧਰਮ ਦੇ ਨਾਮ ਤੇ ਖਰਚੇ ਤਾਂ ਚੰਗਾ ਹੈ। ਪਰ ਔੱਨ ਦੇ ਨਾਮ ਤੇ ਕਰਦੇ ਹਨ। ਕਿਉਂਕਿ 'ਔੱਨ' ਵੱਡਾ ਗੁਨਾਹ ਨਹੀਂ ਹੈ। 'ਔੱਨ' ਯਾਨੀ ਕੀ ਕਿ ਸਰਕਾਰੀ ਟੈਕਸ ਜੋ ਹੈ, ਉਹ ਲੋਕਾਂ ਨੂੰ ਭਾਰੀ ਪੈ ਜਾਂਦਾ ਹੈ ਕਿ

ਤੁਸੀਂ ਸਾਡੀ ਧਾਰਣਾ ਤੋਂ ਜ਼ਿਆਦਾ ਲਗਾਉਂਦੇ ਹੋ, ਇਸ ਲਈ ਇਹ ਲੋਕ ਛੁਪਾਉਂਦੇ ਹਨ।

**ਪ੍ਰਸ਼ਨਕਰਤਾ :** ਕੁੱਝ ਪ੍ਰਾਪਤ ਕਰਨ ਦੀ ਉਮੀਦ ਨਾਲ ਜੋ ਦਾਨ ਕਰਦੇ ਹਨ, ਉਸਦੀ ਵੀ ਸ਼ਾਸਤਰਾਂ ਵਿੱਚ ਮਨਾਹੀ ਨਹੀਂ ਹੈ? ਉਸਦੀ ਨਿੰਦਾ ਨਹੀਂ ਕੀਤੀ ਹੈ?

**ਦਾਦਾਸ਼੍ਰੀ :** ਉਹ ਉਮੀਦ ਨਾ ਰੱਖੇ ਤਾਂ ਉੱਤਮ ਹੈ। ਉਮੀਦ ਰੱਖਦੇ ਹਨ, ਉਹ ਦਾਨ ਨਿਰਮੂਲ ਹੋ ਗਿਆ, ਸੱਤਵਹੀਨ ਹੋ ਗਿਆ ਕਹਾਉਂਦਾ ਹੈ। ਮੈਂ ਤਾਂ ਕਹਿੰਦਾ ਹਾਂ ਕਿ ਪੰਜ ਹੀ ਰੁਪਏ ਦਿਓ ਪਰ ਅਪੇਕਸ਼ਾ (ਉਮੀਦ) ਬਿਨਾਂ ਦਿਓ।

## ਉਹ ਹੈ ਕੇਮੋਫ਼ਲੇਜ ਵਰਗਾ

**ਪ੍ਰਸ਼ਨਕਰਤਾ :** ਦੋ ਨੰਬਰ ਦੇ ਜੋ ਪੈਸੇ ਹਨ, ਉਹ ਜਿੱਥੇ ਜਾਣ, ਉੱਥੇ ਗੜਬੜ ਹੁੰਦੀ ਹੈ ਜਾਂ ਨਹੀਂ?

**ਦਾਦਾਸ਼੍ਰੀ :** ਪੂਰੀ ਹੈਲਪ ਨਹੀਂ ਕਰਦੇ। ਸਾਡੇ ਇੱਥੇ ਵੀ ਆਉਂਦੇ ਹਨ, ਪਰ ਉਹ ਕਿੰਨੇ? ਦਸ-ਪੰਦਰਾਂ ਪ੍ਰਤੀਸ਼ਤ, ਪਰ ਜ਼ਿਆਦਾ ਨਹੀਂ ਆਉਂਦੇ।

**ਪ੍ਰਸ਼ਨਕਰਤਾ :** ਧਰਮ ਵਿੱਚ ਹੈਲਪ ਨਹੀਂ ਕਰਦੇ? ਜਿੱਥੇ ਜਾਈਏ ਉੱਥੇ ਉਨੀਂ ਹੈਲਪ ਨਹੀਂ ਹੁੰਦੀ?

**ਦਾਦਾਸ਼੍ਰੀ :** ਹੈਲਪ ਨਹੀਂ ਕਰਦੇ। ਵੈਸੇ ਦਿਖਣ ਵਿੱਚ ਹੈਲਪ ਕਰਦੇ ਹਨ, ਪਰ ਫਿਰ ਅਸਤ ਹੁੰਦੇ ਦੇਰ ਨਹੀਂ ਲੱਗਦੀ। ਉਹ ਸਭ ਵਾਰ ਕੁਆਲਟੀ ਦੇ ਸਟ੍ਰੱਕਚਰ। ਵਾਰ ਕੁਆਲਿਟੀ ਦੇ ਸਟ੍ਰੱਕਚਰ ਬੰਨੇ ਸਾਰੇ! ਤੁਸੀਂ ਦੇਖੇ ਹਨ ਨਾ! ਉਹ ਸਭ ਕੇਮੋਫ਼ਲੇਜ਼ (ਸਵਾਂਗ) ਹੈ। ਮਨ ਵਿੱਚ ਕੀ ਖੁਸ਼ ਹੋਣਾ ਕੇਮੋਫ਼ਲੇਜ਼ ਨਾਲ?

## ਸ਼ਰੇਸ਼ਠੀ-ਸ਼ੇਟਟੀ-ਸੇਠ-ਸ਼ਠ

ਪਹਿਲਾਂ ਦੇ ਕਾਲ ਵਿੱਚ, ਦਾਨਵੀਰ ਹੁੰਦੇ ਸਨ। ਦਾਨਵੀਰ ਤਾਂ ਮਨ-ਵਚਨ-ਕਾਇਆ ਦੀ ਏਕਤਾ ਹੋਵੇ, ਉਦੋਂ ਦਾਨਵੀਰ ਪੈਦਾ ਹੁੰਦੇ ਹਨ ਅਤੇ ਉਹਨਾਂ ਨੂੰ ਭਗਵਾਨ ਨੇ (ਸ਼੍ਰੇਸ਼ਠੀ) ਕਿਹਾ ਸੀ। ਉਸ ਸ਼੍ਰੇਸ਼ਠੀ ਨੂੰ ਹੁਣ ਮਦਰਾਸ ਵਿੱਚ ਸ਼ੇਟਟੀ ਕਹਿੰਦੇ ਹਨ। ਅਪਭ੍ਰੰਸ਼ ਹੁੰਦੇ-ਹੁੰਦੇ ਸ਼ਰੇਸ਼ਠੀ ਵਿੱਚੋਂ 'ਸ਼ੇਟਟੀ' ਹੋ ਗਿਆ ਉੱਥੇ। ਪਰ ਸਾਡੇ ਇੱਥੇ ਅਪਭ੍ਰੰਸ਼ ਹੁੰਦੇ-ਹੁੰਦੇ 'ਸ਼ੇਠ' (ਸੇਠ) ਹੋ ਗਿਆ ਹੈ।

ਇੱਕ ਮਿੱਲ ਦੇ ਸੇਠ ਦੇ ਇੱਥੇ ਮੈਂ ਸੈਕਰੇਕਟਰੀ ਨਾਲ ਗੱਲ ਕਰ ਰਿਹਾ ਸੀ। ਮੈਂ ਪੁੱਛਿਆ ਕਿ 'ਸ਼ੇਠ ਕਦੋਂ ਆਉਣ ਵਾਲੇ ਹਨ? ਦੂਸਰੇ ਪਿੰਡ ਗਏ ਹਨ, ਉਹ?' ਉਹ ਕਹਿੰਦਾ ਹੈ, 'ਚਾਰ-ਪੰਜ ਦਿਨ ਲੱਗਣਗੇ।' ਫਿਰ ਮੈਨੂੰ ਕਹਿੰਦਾ ਹੈ, 'ਜ਼ਰਾ ਮੇਰੀ ਗੱਲ ਸੁਣੋ।' ਮੈਂ ਕਿਹਾ, 'ਹਾਂ, ਭਾਈ।' ਤਾਂ ਉਹ ਕਹਿੰਦਾ ਹੈ, 'ਉੱਪਰ ਦੀ ਮਾਤਰਾ ਕੱਢ ਦੇਣੀ ਚਾਹੀਦੀ ਹੈ।' ਮੈਂ ਉਸਨੂੰ ਸਮਝਾਇਆ ਕਿ 'ਜਦੋਂ ਤਕ ਤੂੰ ਤਨਖਾਹ ਖਾਂਦਾ ਹੈ, ਉਦੋਂ ਤੱਕ ਬੋਲਣਾ ਨਹੀਂ।' ਬਾਕੀ ਮਾਤਰਾ ਕੱਢ ਦੇਈਏ ਤਾਂ ਬਾਕੀ ਕੀ ਰਹਿ ਗਿਆ?

**ਪ੍ਰਸ਼ਨਕਰਤਾ :** 'ਸ਼ਠ' ਰਿਹਾ।

**ਦਾਦਾਸ਼੍ਰੀ :** ਫਿਰ ਵੀ ਅਸੀਂ ਬੋਲ ਨਹੀਂ ਸਕਦੇ! ਇਹੋ ਜਿਹੀ ਦਸ਼ਾ ਹੋਈ ਹੈ। ਕਿਵੇਂ ਜਗਡੁਸ਼ਾ ਆਦਿ ਸਭ ਸੇਠ ਹੋਏ ਸਨ! ਉਹ ਸੇਠ ਕਹਾਉਂਦੇ ਸਨ।

## ਜਿਵੇਂ ਦਾ ਭਾਵ, ਉਵੇਂ ਦਾ ਫ਼ਲ

ਕਈਆਂ ਨੂੰ ਦਾਨ ਨਾ ਦੇਣਾ ਹੋਵੇ, ਮਨ ਵਿੱਚ ਨਾ ਦੇਣਾ ਹੋਵੇ ਪਰ ਜ਼ੁਬਾਨ ਤੋਂ ਕਹਿਣ ਮੈਂ ਦੇਣਾ ਹੈ ਅਤੇ ਵਿਹਾਰ ਵਿੱਚ ਰੱਖਣ ਅਤੇ ਦੇਣ। ਪਰ ਮਨ ਵਿੱਚ ਨਹੀਂ ਦੇਣਾ ਹੈ, ਇਸਲਈ ਫ਼ਲ ਨਹੀਂ ਮਿਲਦਾ।

**ਪ੍ਰਸ਼ਨਕਰਤਾ :** ਦਾਦਾ ਜੀ, ਏਦਾਂ ਕਿਉਂ ਹੁੰਦਾ ਹੈ?

**ਦਾਦਾਸ਼੍ਰੀ :** ਇੱਕ ਮਨੁੱਖ ਮਨ ਵਿੱਚ ਦਿੰਦਾ ਹੈ, ਉਸਦੇ ਕੋਲ ਸਾਧਨ ਨਹੀਂ ਉਨਾਂ ਅਤੇ ਬਾਣੀ ਨਾਲ ਬੋਲਦਾ ਹੈ ਕਿ ਮੈਂ ਦੇਣਾ ਹੈ, ਪਰ ਦਿੱਤਾ ਨਹੀਂ ਜਾਂਦਾ। ਉਸਦਾ ਫ਼ਲ ਅਗਲੇ ਜਨਮ ਵਿੱਚ ਮਿਲਦਾ ਹੈ। ਕਿਉਂਕਿ ਉਹ ਭਾਵਨਾ ਦੇਣ ਦੇ ਸਮਾਨ ਹੈ। ਭਗਵਾਨ ਨੇ ਸਵੀਕਾਰ ਕੀਤਾ ਹੈ। ਅੱਧਾ ਲਾਭ (ਫਾਇਦਾ) ਤਾਂ ਹੋ ਗਿਆ।

ਮੰਦਰ ਵਿੱਚ ਜਾ ਕੇ ਇੱਕ ਮਨੁੱਖ ਨੇ ਇੱਕ ਹੀ ਰੁਪਈਆ ਰੱਖਿਆ ਅਤੇ ਦੂਸਰੇ ਸੇਠ ਨੇ ਇੱਕ ਹਜ਼ਾਰ ਦਾ ਨੋਟ ਦਾਨ ਵਿੱਚ ਦਿੱਤਾ, ਇਹ ਦੇਖ ਕੇ ਤੁਹਾਡੇ ਮਨ ਵਿੱਚ ਹੋਇਆ ਕਿ ਓਏ, ਮੇਰੇ ਕੋਲ ਹੁੰਦੇ ਤਾਂ ਮੈਂ ਵੀ ਦਿੰਦਾ। ਉਹ ਉੱਥੇ ਤੁਹਾਡਾ ਜਮ੍ਹਾਂ ਹੁੰਦਾ ਹੈ। ਨਹੀਂ ਹੈ, ਇਸਲਈ ਤੁਹਾਡੇ ਤੋਂ ਨਹੀਂ ਦਿੱਤਾ ਜਾਂਦਾ। ਇੱਥੇ ਜੋ ਦਿੱਤਾ ਉਸਦੀ ਕੀਮਤ ਨਹੀਂ ਹੈ, ਭਾਵ ਦੀ ਕੀਮਤ ਹੈ। ਵੀਤਰਾਗਾਂ ਦਾ ਸਾਇੰਸ ਹੈ।

ਅਤੇ ਦੇਣ ਵਾਲਾ ਹੋਵੇ, ਉਸਦਾ ਕਦੋਂ ਕਿੰਨਾ ਗੁਣਾ ਹੋ ਜਾਵੇ। ਉਹ ਕਿਸ ਤਰ੍ਹਾਂ? ਮਨ ਤੋਂ ਦੇਣਾ ਹੈ, ਵਾਣੀ ਤੋਂ ਦੇਣਾ ਹੈ, ਵਿਹਾਰ ਨਾਲ ਵੀ ਦੇਣਾ ਹੈ, ਤਾਂ ਉਸਦਾ ਫ਼ਲ ਤਾਂ ਇਸ ਦੁਨੀਆ ਵਿੱਚ ਕੀ ਨਾ ਕਹੀਏ, ਉਹ ਪੁੱਛੋ! ਹੁਣ ਤਾਂ ਸਾਰੇ ਕਹਿਣਗੇ, ਫ਼ਲਾਣੇ ਭਾਈ ਦੇ ਕਾਰਣ ਮੈਨੂੰ ਦੇਣਾ ਪਿਆ, ਨਹੀਂ ਤਾਂ ਮੈਂ ਨਹੀਂ ਦਿੰਦਾ। ਫ਼ਲਾਣੇ ਸਾਹਿਬ ਨੇ ਦਬਾਅ ਪਾਇਆ ਇਸ ਲਈ ਮੈਨੂੰ ਦੇਣਾ ਪਿਆ। ਇਸਲਈ ਉੱਥੇ ਜਮ੍ਹਾਂ ਵੀ ਉਦਾਂ ਦਾ ਹੀ ਹੁੰਦਾ ਹੈ, ਹੰ। ਉਹ ਤਾਂ ਸਾਡਾ ਮਨ ਤੋਂ, ਰਾਜੀ-ਖੁਸ਼ੀ ਨਾਲ ਦਿੱਤਾ ਹੋਇਆ ਕੰਮ ਦਾ। ਕੀ ਲੋਕ ਏਦਾਂ ਕਰਦੇ ਹਨ? ਕਿਸੇ ਦੇ ਦਬਾਅ ਨਾਲ ਦਿੰਦੇ ਹਨ?

**ਪ੍ਰਸ਼ਨਕਰਤਾ :** ਹਾਂ, ਹਾਂ।

**ਦਾਦਾਸ਼੍ਰੀ :** ਓਏ, ਕਿੰਨੇ ਤਾਂ ਰੌਅਬ ਜਮਾਉਣ ਲਈ ਦਿੰਦੇ ਹਨ। ਨਾਮ, ਖੁਦ ਦੀ ਆਬਰੂ ਵਧਾਉਣ ਦੇ ਲਈ। ਮਨ ਵਿੱਚ ਏਦਾਂ ਹੁੰਦਾ ਹੈ, ਜਾਣ ਦਿਓ ਨਾ! ਦੇਣਾ ਨਹੀਂ ਹੈ, ਪਰ ਸਾਡਾ ਨਾਮ ਮਾੜਾ ਦਿਖੇਗਾ, ਤਾਂ ਏਦਾਂ ਦਾ ਫ਼ਲ ਮਿਲਦਾ ਹੈ। ਜਿਸ ਤਰ੍ਹਾਂ ਦਾ ਇਹ ਸੱਭ ਚਿੱਤਰਿਤ ਕਰਦੇ ਹਨ, ਉਸ ਤਰ੍ਹਾਂ ਦਾ ਫ਼ਲ ਮਿਲਦਾ ਹੈ ਅਤੇ ਇੱਕ ਮਨੁੱਖ ਦੇ ਕੋਲ ਨਾ ਹੋਵੇ ਅਤੇ 'ਮੇਰੇ ਕੋਲ ਹੁੰਦਾ ਤਾਂ ਮੈਂ ਦਿੰਦਾ' ਏਦਾਂ ਕਹੇ ਤਾਂ ਕਿਹੋ ਜਿਹਾ ਫ਼ਲ ਮਿਲੇ?

## ਸਥੂਲ ਕਰਮ : ਸੂਖ਼ਮ ਕਰਮ

ਇੱਕ ਸੇਠ ਨੇ ਪੰਜਾਹ ਹਜ਼ਾਰ ਰੁਪਏ ਦਾਨ ਵਿੱਚ ਦਿੱਤੇ। ਇਸ ਤੇ ਉਸਦੇ ਮਿੱਤਰ ਨੇ ਉਹਨਾਂ ਤੋਂ ਪੁੱਛਿਆ, 'ਇੰਨੇ ਸਾਰੇ ਰੁਪਏ ਦੇ ਦਿੱਤੇ?' ਤਾਂ ਸੇਠ ਬੋਲਿਆ, 'ਮੈਂ ਤਾਂ ਇੱਕ ਪੈਸਾ ਵੀ ਦੇਵਾਂ ਏਦਾਂ ਦਾ ਨਹੀਂ ਹਾਂ। ਇਹ ਤਾਂ ਇਸ ਮੇਅਰ ਦੇ ਦਬਾਅ ਦੇ ਕਾਰਣ ਦੇਣੇ ਪਏ।' ਹੁਣ ਇਸਦਾ ਫ਼ਲ ਉੱਥੇ ਕੀ ਮਿਲੇਗਾ? ਪੰਜਾਹ ਹਜ਼ਾਰ ਦਾ ਦਾਨ ਕੀਤਾ ਉਹ ਸਥੂਲ ਕਰਮ, ਤਾਂ ਉਸਦਾ ਫ਼ਲ ਸੇਠ ਨੂੰ ਇੱਥੇ ਦਾ ਇੱਥੇ ਹੀ ਮਿਲ ਜਾਵੇਗਾ, ਲੋਕ ਵਾਹ-ਵਾਹ ਕਰਨਗੇ, ਕੀਰਤੀ ਗਾਉਣਗੇ ਅਤੇ ਸੇਠ ਨੇ ਅੰਦਰ ਸੂਖ਼ਮ ਕਰਮ ਵਿੱਚ ਕੀ ਚਾਰਜ ਕੀਤਾ? ਤਾਂ ਕਹੀਏ, ਇੱਕ ਪੈਸਾ ਵੀ ਦੇਵਾਂ ਏਦਾਂ ਦਾ ਨਹੀਂ ਹਾਂ' ਉਸਦਾ ਫ਼ਲ ਅਗਲੇ ਭਵ ਵਿੱਚ ਮਿਲੇਗਾ। ਤਾਂ ਅਗਲੇ ਭਵ ਵਿੱਚ ਸੇਠ ਪੈਸੇ ਵੀ ਦਾਨ ਵਿੱਚ ਨਹੀਂ ਦੇ ਸਕਣਗੇ। ਹੁਣ ਇਹੋ ਜਿਹੀ ਬਾਰੀਕ ਗੱਲ ਕਿਸ ਨੂੰ ਸਮਝ ਵਿੱਚ ਆਵੇ?

ਉੱਥੇ ਦੂਸਰਾ ਕੋਈ ਗਰੀਬ ਹੋਵੇ, ਉਸਦੇ ਕੋਲ ਵੀ ਉਹ ਲੋਕ ਗਏ ਹੋਣ ਦਾਨ ਲੈਣ, ਤਾਂ ਉਹ ਗਰੀਬ ਮਨੁੱਖ ਕੀ ਕਹਿੰਦਾ ਹੈ ਕਿ 'ਮੇਰੇ ਕੋਲ ਤਾਂ ਹੁਣ ਪੰਜ ਹੀ ਰੁਪਏ ਹਨ। ਇਹ ਸਾਰੇ ਲੈ ਲਓ। ਪਰ ਹੁਣ ਜੇ ਮੇਰੇ ਕੋਲ ਪੰਜ ਲੱਖ ਹੁੰਦੇ ਤਾਂ ਉਹ ਸਾਰੇ ਦੇ ਸਾਰੇ ਦੇ ਦਿੰਦਾ!' ਏਦਾਂ ਦਿਲ ਤੋਂ ਕਹਿੰਦਾ ਹੈ। ਹੁਣ ਇਸਨੇ ਪੰਜ ਹੀ ਰੁਪਏ ਦਿੱਤੇ, ਉਹ ਡਿਸਚਾਰਜ ਵਿੱਚ ਕਰਮ ਫ਼ਲ ਆਇਆ। ਪਰ ਅੰਦਰ ਸੂਖ਼ਮ ਵਿੱਚ ਕੀ ਚਾਰਜ ਕੀਤਾ? ਪੰਜ ਲੱਖ ਰੁਪਏ ਦੇਣ ਦਾ। ਇਸਲਈ ਅਗਲੇ ਭਵ ਵਿੱਚ ਪੰਜ ਲੱਖ ਦੇ ਸਕੇਗਾ, ਡਿਸਚਾਰਜ ਹੋਵੇਗਾ ਉਦੋਂ।

ਇੱਕ ਮਨੁੱਖ ਦਾਨ ਦਿੰਦਾ ਹੋਵੇ, ਧਰਮ ਦੀ ਭਗਤੀ ਕਰਿਆ ਕਰਦਾ ਹੋਵੇ, ਮੰਦਰ ਵਿੱਚ ਪੈਸੇ ਦਿੰਦਾ ਹੋਵੇ, ਸਾਰਾ ਦਿਨ ਧਰਮ ਕਰਦਾ ਹੋਵੇ, ਉਸਨੂੰ ਜਗਤ ਦੇ ਲੋਕ ਕੀ ਕਹਿੰਦੇ ਹਨ ਕਿ ਇਹ ਧਰਮਾਤਮਾ ਹੈ। ਹੁਣ ਉਸ ਆਦਮੀ ਦੇ ਅੰਦਰ ਕੀ ਵਿਚਾਰ ਹੁੰਦੇ ਹਨ ਕਿ ਕਿਵੇਂ ਇੱਕਠਾ ਕਰਾਂ ਅਤੇ ਕਿਵੇਂ ਭੋਗ ਲਵਾਂ! ਅੰਦਰ ਤਾਂ ਉਸਨੂੰ ਬਿਨਾਂ ਹੱਕ ਦੀ ਲੱਛਮੀ ਹੜੱਪ ਲੈਣ ਦੀ ਬਹੁਤ ਇੱਛਾ ਹੁੰਦੀ ਹੈ। ਬਿਨਾਂ ਹੱਕ ਦੇ ਵਿਸ਼ੇ ਭੋਗ ਲੈਣ ਨੂੰ ਹੀ ਤਿਆਰ ਹੁੰਦਾ ਹੈ।

ਇਸਲਈ ਭਗਵਾਨ ਉਸਦਾ ਇੱਕ ਪੈਸਾ ਵੀ ਜਮ੍ਹਾਂ ਨਹੀਂ ਕਰਦੇ। ਇਸਦਾ ਕੀ ਕਾਰਣ? ਕਾਰਣ ਇਹ ਕਿ ਉਹ ਸਭ ਸਥੂਲ ਕਰਮ ਹਨ ਅਤੇ ਉਹਨਾਂ ਸਥੂਲ ਕਰਮਾਂ ਦਾ ਫ਼ਲ ਇੱਥੇ ਦਾ ਇੱਥੇ ਹੀ ਮਿਲ ਜਾਂਦਾ ਹੈ। ਲੋਕ ਇਹਨਾਂ ਸਥੂਲ ਕਰਮਾਂ ਨੂੰ ਹੀ ਅਗਲੇ ਭਵ ਦੇ ਕਰਮ ਮੰਨਦੇ ਹਨ। ਪਰ ਉਸਦਾ ਫ਼ਲ ਤਾਂ ਇੱਥੇ ਦਾ ਇੱਥੇ ਹੀ ਮਿਲ ਜਾਂਦਾ ਹੈ ਅਤੇ ਸੂਖ਼ਮ ਕਰਮ ਕਿ ਜੋ ਅੰਦਰ ਬੰਨਿਆ ਜਾ ਰਿਹਾ ਹੈ, ਜਿਸਦਾ ਲੋਕਾਂ ਨੂੰ ਪਤਾ ਹੀ ਨਹੀਂ ਹੈ। ਉਸਦਾ ਫ਼ਲ ਅਗਲੇ ਭਵ ਵਿੱਚ ਮਿਲਦਾ ਹੈ।

ਅੱਜ ਕਿਸੇ ਆਦਮੀ ਨੇ ਚੋਰੀ ਕੀਤੀ, ਉਹ ਚੋਰੀ ਸਥੂਲ ਕਰਮ ਹੈ। ਉਸਦਾ ਫ਼ਲ ਇਸ ਭਵ ਵਿੱਚ ਹੀ ਮਿਲ ਜਾਂਦਾ ਹੈ। ਜਿਵੇਂ ਕਿ ਉਸਨੂੰ ਅਪਯਸ਼ ਮਿਲਦਾ ਹੈ। ਪੁਲਿਸ ਵਾਲਾ ਮਾਰੇ, ਉਹ ਸਭ ਫ਼ਲ ਉਸਨੂੰ ਇੱਥੇ ਦਾ ਇੱਥੇ ਹੀ ਮਿਲ ਜਾਣ ਵਾਲਾ ਹੈ।

## ਲੱਛਮੀ ਦੇ ਲਈ ਚਾਰਜਿੰਗ

**ਪ੍ਰਸ਼ਨਕਰਤਾ :** ਸਭ ਲੋਕ ਲੱਛਮੀ ਦੇ ਪਿੱਛੇ ਬਹੁਤ ਦੌੜਦੇ ਹਨ। ਇਸਲਈ ਉਸਦਾ ਚਾਰਜ ਜ਼ਿਆਦਾ ਹੋਵੇਗਾ ਨਾ? ਤਾਂ ਉਸਨੂੰ ਅਗਲੇ ਭਵ ਵਿੱਚ ਲੱਛਮੀ ਜ਼ਿਆਦਾ ਮਿਲਣੀ ਚਾਹੀਦੀ ਹੈ ਨਾ?

**ਦਾਦਾਸ਼੍ਰੀ :** ਅਸੀਂ ਲੱਛਮੀ ਧਰਮ ਦੇ ਰਸਤੇ ਖਰਚ ਕਰਨੀ ਹੈ, ਏਦਾਂ ਚਾਰਜ ਕੀਤਾ ਹੋਵੇ ਤਾਂ ਜ਼ਿਆਦਾ ਮਿਲੇਗੀ।

**ਪ੍ਰਸ਼ਨਕਰਤਾ :** ਪਰ ਏਦਾਂ, ਮਨ ਤੋਂ ਭਾਵ ਕਰਿਆ ਕਰੀਏ ਕਿ ਮੈਨੂੰ ਲੱਛਮੀ ਮਿਲੇ, ਤਾਂ ਅਗਲੇ ਭਵ ਵਿੱਚ, ਏਦਾਂ ਦੇ ਭਾਵ ਕੀਤੇ, ਉਹ 'ਚਾਰਜ' ਕੀਤਾ ਤਾਂ ਉਸਨੂੰ ਕੁਦਰਤ ਲੱਛਮੀ ਨਹੀਂ ਦੇਵੇਗੀ?

**ਦਾਦਾਸ਼੍ਰੀ :** ਨਹੀਂ, ਨਹੀਂ, ਉਸ ਨਾਲ ਲੱਛਮੀ ਨਹੀਂ ਮਿਲਦੀ। ਇਹ ਲੱਛਮੀ ਮਿਲਣ ਦੇ ਜੋ ਭਾਵ ਕਰਦੇ ਹਨ ਨਾ, ਉਸ ਨਾਲ ਲੱਛਮੀ ਮਿਲ ਰਹੀ ਹੋਵੇ ਤਾਂ ਵੀ ਨਹੀਂ ਮਿਲੇਗੀ। ਉਲਟੇ ਅੰਤਰਾਏ ਪੈਣਗੇ। ਲੱਛਮੀ ਯਾਦ ਕਰਨ ਨਾਲ ਨਹੀਂ ਮਿਲਦੀ, ਉਹ ਤਾਂ ਪੁੰਨ ਕਰਨ ਨਾਲ ਮਿਲਦੀ ਹੈ।

'ਚਾਰਜ' ਯਾਨੀ ਪੁੰਨ ਦਾ ਚਾਰਜ ਕਰੇ, ਤਾਂ ਲੱਛਮੀ ਮਿਲਦੀ ਹੈ। ਉਹ ਵੀ ਇੱਕਲੀ ਲੱਛਮੀ ਨਹੀਂ ਮਿਲਦੀ। ਪੁੰਨ ਦੇ ਚਾਰਜ ਵਿੱਚ ਜਿਸਦੀ ਇੱਛਾ ਹੋਵੇ ਕਿ ਮੈਨੂੰ ਲੱਛਮੀ ਦੀ ਬਹੁਤ ਜ਼ਰੂਰਤ ਹੈ, ਤਾਂ ਉਸਨੂੰ ਲੱਛਮੀ ਮਿਲੇਗੀ। ਕੋਈ ਕਹੇ, ਮੈਂ ਤਾਂ ਸਿਰਫ਼ ਧਰਮ ਹੀ ਚਾਹੁੰਦਾ ਹਾਂ, ਤਾਂ ਧਰਮ ਇੱਕਲਾ ਪ੍ਰਾਪਤ ਹੋਵੇਗਾ ਅਤੇ ਪੈਸੇ ਨਾ ਵੀ ਹੋਣ। ਅਰਥਾਤ ਉਸ ਪੁੰਨ ਦਾ ਅਸੀਂ ਟੈਂਡਰ ਭਰਿਆ ਹੁੰਦਾ ਹੈ ਕਿ ਇਹੋ ਜਿਹਾ ਮੈਨੂੰ ਚਾਹੀਦਾ ਹੈ। ਉਹ ਮਿਲਣ ਤੇ ਪੁੰਨ ਖਰਚ ਹੁੰਦਾ ਹੈ। ਕੋਈ ਕਹੇਗਾ, 'ਮੈਨੂੰ ਬੰਗਲੇ ਚਾਹੀਦੇ ਹਨ, ਗੱਡੀਆਂ ਚਾਹੀਦੀਆਂ ਹਨ, ਇਹ ਚਾਹੀਦਾ ਹੈ, ਉਹ ਚਾਹੀਦਾ ਹੈ।' ਤਾਂ ਪੁੰਨ ਉਸ ਵਿੱਚ ਖਰਚ ਹੋ ਜਾਵੇਗਾ। ਧਰਮ ਵਿੱਚ ਕੁੱਝ ਨਹੀਂ ਰਹੇਗਾ ਅਤੇ ਕੋਈ ਕਹੇਗਾ, 'ਮੈਨੂੰ ਧਰਮ ਹੀ ਚਾਹੀਦਾ ਹੈ, ਗੱਡੀਆਂ ਨਹੀਂ ਚਾਹੀਦੀਆਂ, ਮੈਨੂੰ ਤਾਂ ਦੋ ਕਮਰੇ ਹੋਣਗੇ ਤਾਂ ਵੀ ਚੱਲੇਗਾ, ਪਰ ਧਰਮ ਹੀ ਜ਼ਿਆਦਾ ਚਾਹੀਦਾ ਹੈ।' ਤਾਂ ਉਸ ਕੋਲ ਧਰਮ ਜ਼ਿਆਦਾ ਹੁੰਦਾ ਹੈ ਅਤੇ ਦੂਸਰਾ ਸਭ ਘੱਟ ਹੁੰਦਾ ਹੈ। ਇਸਲਈ ਉਹ ਪੁੰਨ ਦਾ ਖੁਦ ਦੇ ਹਿਸਾਬ ਨਾਲ ਟੈਂਡਰ ਭਰਦਾ ਹੈ।

## ਇਹੋ ਜਿਹੀ ਨੀਅਤ? ਉੱਥੇ ਦਾਨ ਫ਼ਜ਼ੂਲ

ਉਦੋਂ ਇਹ ਵੀਤਰਾਗ ਵਿਗਿਆਨ ਤੁਹਾਨੂੰ ਕਿੰਨਾ ਮੁਕਤ ਕਰੇ ਇੰਨਾ ਸੋਹਣਾ ਹੈ। ਸੋਚਣ ਤੇ ਨਹੀਂ ਲੱਗਦਾ? ਕਿੰਨਾ ਸੋਹਣਾ ਹੈ! ਜੇ ਸਮਝੀਏ ਤਾਂ, 'ਗਿਆਨੀ ਪੁਰਖ' ਦੇ ਕੋਲੋਂ ਸਮਝ ਲਈਏ ਅਤੇ ਆਪਣੀ ਬੁੱਧੀ ਸਮਯਕ ਕਰਵਾ ਲਈਏ ਤਾਂ ਕੰਮ ਚੱਲੇ ਏਦਾਂ ਹੈ। ਵਿਹਾਰ ਵਿੱਚ ਲੋਕ ਵੀ ਮੇਰੇ ਕੋਲੋਂ ਆਪਣੀ ਬੁੱਧੀ ਸਮਯਕ ਕਰਵਾ ਲੈਣ, ਬੇਸ਼ੱਕ ਹੀ ਗਿਆਨ ਨਾ ਲਿਆ ਹੋਵੇ, ਫਿਰ ਵੀ ਮੇਰੇ ਨਾਲ ਥੋੜਾ ਸਮਾਂ ਬੈਠੇ ਤਾਂ ਬੁੱਧੀ ਸਮਯਕ ਹੋ ਜਾਂਦੀ ਹੈ। ਜਿਸ ਨਾਲ ਉਸਦਾ ਕੰਮ ਅੱਗੇ ਚੱਲਦਾ ਹੈ! ਇਹ ਗਿਆਨ ਨਾ ਹੋਵੇ ਤਾਂ ਕੀ ਦਸ਼ਾ ਹੋਵੇਗੀ? ਇਸ ਤਰ੍ਹਾਂ ਜੇ ਮਨੁੱਖ ਸਮਝੇ ਤਾਂ ਕੰਮ ਦਾ ਹੈ!

**ਪ੍ਰਸ਼ਨਕਰਤਾ :** ਗਿਆਨ ਲਏ ਬਗੈਰ ਤਾਂ ਇਸਦਾ ਪਾਰ ਹੀ ਨਾ ਆਵੇ ਨਾ।

**ਦਾਦਾਸ਼੍ਰੀ :** ਪਾਰ ਹੀ ਨਾ ਆਵੇ ਏਦਾਂ ਹੈ। ਉਹ ਤਾਂ ਗੱਲ ਹੀ ਕਰਨ ਜਿਹੀ ਨਹੀਂ ਹੈ। ਉਹ ਪੰਜਾਹ ਹਜਾਰ ਰੁਪਏ ਦਾ ਦਾਨ ਦਿੰਦਾ ਹੋਵੇ, ਫਿਰ ਵੀ ਤੁਹਾਨੂੰ ਵਾਪਸ ਕੀ ਕਹਿੰਦਾ ਹੈ? 'ਇਸ ਸੇਠ ਦਾ ਦਬਾਅ ਹੈ ਇਸ ਲਈ ਦਿੰਦਾ ਹਾਂ, ਨਹੀਂ ਤਾਂ ਨਾ ਦੇਵਾਂ।' ਖੁਦ ਇੱਕਲਾ ਜਾਣੇ ਉਨਾਂ ਹੀ ਨਹੀਂ, ਪਰ ਤੁਹਾਨੂੰ ਵੀ ਦੱਸਦਾ ਹੈ। ਫਿਰ ਦੂਸਰਿਆਂ ਨੂੰ ਦੱਸਦਾ ਹੈ ਕਿ ਮੈਂ ਤਾਂ ਇਹੋ ਜਿਹਾ ਪੱਕਾ ਹਾਂ। ਇਹ ਦੇਖਦੇ ਹੋ ਨਾ? ਇਹ ਸਭ ਬਾਹਰ ਤਾਂ? ਫਜ਼ੂਲ ਵਿੱਚ ਮਟਿਆਮੇਟ ਹੋ ਗਏ। ਇਸਲਈ ਜਿਹੜੇ ਇਸ ਸਤਿਸੰਗ ਵਿੱਚ ਪਏ ਰਹੇ, ਉਹਨਾਂ ਦਾ ਕੰਮ ਹੋ ਗਿਆ! ਸਾਰੀ ਦੁਨੀਆ ਦਾ ਝੰਜਟ ਗਿਆ ਨਾ!

## ਦਾਨ ਵੀ ਗੁਪਤ ਰੂਪ ਵਿੱਚ

**ਪ੍ਰਸ਼ਨਕਰਤਾ :** ਆਤਮਾਰਥੀ ਦੇ ਲਈ ਤਾਂ ਕੀਰਤੀ ਅਵਸਤੂ ਹੈ ਨਾ?

**ਦਾਦਾਸ਼੍ਰੀ :** ਕੀਰਤੀ ਤਾਂ ਬਹੁਤ ਨੁਕਸਾਨਦਾਇਕ ਵਸਤੂ ਹੈ। ਆਤਮਾ ਦੇ ਰਸਤੇ ਤੇ ਕੀਰਤੀ ਤਾਂ ਉਸਦੀ ਬਹੁਤ ਫੈਲਦੀ ਹੈ, ਪਰ ਉਸ ਕੀਰਤੀ ਵਿੱਚ ਉਸਨੂੰ ਕੋਈ ਇੰਟਰਸਟ ਨਹੀਂ ਹੁੰਦਾ। ਕੀਰਤੀ ਤਾਂ ਫੈਲੇਗੀ ਹੀ ਨਾ! ਚਮਕੀਲਾ ਹੀਰਾ ਹੋਵੇ ਤਾਂ ਦੇਖ ਕੇ ਹਰ ਕੋਈ ਕਹੇ ਨਾ ਕਿ 'ਕਿੰਨੀ ਸੋਹਣੀ ਲਾਈਟ ਆਉਂਦੀ ਹੈ, ਕਿਰਨਾਂ ਕਿਹੋ ਜਿਹੀਆਂ ਨਿਕਲਦੀਆਂ ਹਨ?' ਲੋਕ ਕਹਿੰਦੇ ਜ਼ਰੂਰ ਹਨ, ਪਰ ਉਸਨੂੰ ਖੁਦ ਨੂੰ ਉਸ ਵਿੱਚ ਮਜ਼ਾ ਨਹੀਂ ਆਉਂਦਾ। ਜਦੋਂ ਕਿ ਇਹ ਸੰਸਾਰੀ ਸੰਬੰਧ

ਦੀ ਕੀਰਤੀ ਹੈ, ਲੋਕ ਉਸ ਕੀਰਤੀ ਦੇ ਹੀ ਭਿਖਾਰੀ ਹਨ। ਕੀਰਤੀ ਦੀ ਭੀਖ ਹੈ ਉਸਨੂੰ, ਇਸ ਲਈ ਲੱਖ ਰੁਪਏ ਹਾਈ ਸਕੂਲ ਵਿੱਚ ਦੇ ਦਿੰਦੇ ਹਨ, ਹਸਪਤਾਲ ਵਿੱਚ ਦੇ ਦਿੰਦੇ ਹਨ, ਪਰ ਕੀਰਤੀ ਉਸਨੂੰ ਮਿਲ ਜਾਵੇ ਤਾਂ ਬਹੁਤ ਹੋ ਗਿਆ!

ਫਿਰ ਵੀ ਉਹ ਵਿਹਾਰ ਵਿੱਚ ਕਹਿੰਦੇ ਹਨ ਕਿ ਦਾਨ ਗੁਪਤ ਰੱਖਣਾ। ਹੁਣ ਗੁਪਤ ਰੂਪ ਵਿੱਚ ਕੋਈ ਹੀ ਦੇਵੇਗਾ। ਬਾਕੀ ਸਭ ਨੂੰ ਕੀਰਤੀ ਦੀ ਭੁੱਖ ਹੈ, ਇਸਲਈ ਦਿੰਦੇ ਹਨ। ਤਾਂ ਲੋਕ ਵੀ ਬਖ਼ਾਨ ਕਰਦੇ ਹਨ ਕਿ ਭਾਈ! ਇਹ ਸੇਠ, ਕੀ ਕਹਿਣਾ, ਲੱਖ ਰੁਪਏ ਦਾ ਦਾਨ ਦਿੱਤਾ! ਉਨਾਂ ਉਸਦਾ ਬਦਲਾ ਇੱਥੇ ਦਾ ਇੱਥੇ ਹੀ ਮਿਲ ਜਾਂਦਾ ਹੈ।

ਅਰਥਾਤ ਦੇ ਕੇ ਉਸਦਾ ਬਦਲਾ ਇੱਥੇ ਦਾ ਇੱਥੇ ਹੀ ਲੈ ਲਿਆ ਅਤੇ ਜਿਸਨੇ ਗੁਪਤ ਰੱਖਿਆ, ਉਸਨੇ ਬਦਲਾ ਲੈਣ ਦਾ ਅਗਲੇ ਭਵ ਤੇ ਛੱਡਿਆ। ਬਦਲਾ ਮਿਲੇ ਬਗੈਰ ਤਾਂ ਰਹਿੰਦਾ ਹੀ ਨਹੀਂ। ਤੁਸੀਂ ਲਓ ਜਾਂ ਨਾ ਲਓ ਪਰ ਬਦਲਾ ਤਾਂ ਉਸਦਾ ਹੁੰਦਾ ਹੀ ਹੈ।

ਆਪਣੀ-ਆਪਣੀ ਇੱਛਾ ਅਨੁਸਾਰ ਦਾਨ ਦੇਣਾ ਹੁੰਦਾ ਹੈ। ਇਹ ਤਾਂ ਸਭ ਠੀਕ ਹੈ, ਵਿਹਾਰ ਹੈ। ਕੋਈ ਦਬਾਅ ਪਾਵੇ ਕਿ ਤੁਹਾਨੂੰ ਦੇਣੇ ਹੀ ਪੈਣਗੇ। ਫਿਰ ਫੁੱਲਾਂ ਦਾ ਹਾਰ ਪਾਵੇ, ਇਸਲਈ ਦਿੰਦੇ ਹਨ ਉਹ।

ਦਾਨ ਗੁਪਤ ਹੋਣਾ ਚਾਹੀਦਾ ਹੈ। ਜਿਵੇਂ ਕਿ ਮਾਰਵਾੜੀ ਲੋਕ ਭਗਵਾਨ ਦੇ ਕੋਲ ਚੁੱਪਚਾਪ ਪਾ ਆਉਂਦੇ ਹਨ ਨਾ! ਕਿਸੇ ਨੂੰ ਪਤਾ ਨਾ ਚੱਲੇ ਤਾਂ ਉਹ ਉੱਗੇਗਾ!

## ਉਹ ਵਿਹਾਰ ਚੰਗਾ ਕਹਾਉਂਦਾ ਹੈ

**ਪ੍ਰਸ਼ਨਕਰਤਾ :** ਹੀਰਾਬਾ ਦੇ ਬਾਰੇ ਤੁਸੀਂ ਇਹ ਪਿੱਛੋਂ (ਉਹਨਾਂ ਦੇ ਦੇਹਾਂਤ ਤੋਂ ਬਾਅਦ) ਖਰਚ ਕੀਤਾ, ਉਹ ਵਿਹਾਰ ਵਿੱਚ ਕਿਹੋ ਜਿਹਾ ਕਹਾਉਂਦਾ ਹੈ?

**ਦਾਦਾਸ਼੍ਰੀ :** ਇਸ ਸੰਸਾਰ ਵਿਹਾਰ ਵਿੱਚ ਉਹ ਚੰਗਾ ਕਹਾਉਂਦਾ ਹੈ।

**ਪ੍ਰਸ਼ਨਕਰਤਾ :** ਅਸੀਂ ਰਹਿਣਾ ਸੰਸਾਰ ਵਿਹਾਰ ਵਿੱਚ ਹੀ ਹੈ।

**ਦਾਦਾਸ਼੍ਰੀ :** ਇਸ ਸੰਸਾਰ ਵਿਹਾਰ ਵਿੱਚ ਸਹੀ, ਪਰ ਉਸ ਵਿੱਚ ਇਹ ਚੰਗਾ ਦਿਖਦਾ ਹੈ ਅਤੇ ਉਹ ਚੰਗਾ ਦਿਖੇ ਇਸਲਈ ਮੈਂ ਨਹੀਂ ਕੀਤਾ। ਉਹ ਤਾਂ ਹੀਰਾਬਾ

ਦੀ ਇੱਛਾ ਸੀ ਇਸ ਲਈ ਮੈਂ ਕੀਤਾ। ਮੈਨੂੰ ਚੰਗੇ-ਮਾੜੇ ਦੀ ਨਹੀਂ ਹੁੰਦੀ, ਫਿਰ ਵੀ ਗਲਤ ਨਾ ਦਿਖੇ ਏਦਾਂ ਰਹਿੰਦੇ ਹਾਂ।

**ਪ੍ਰਸ਼ਨਕਰਤਾ :** ਉਹ ਤਾਂ ਤੁਹਾਡੀ ਗੱਲ ਹੋਈ ਪਰ ਸਾਡੇ ਲਈ ਕੀ?

**ਦਾਦਾਸ਼੍ਰੀ :** ਤੁਹਾਨੂੰ ਥੋੜਾ ਵਰਤਣਾ ਪੈਂਦਾ ਹੈ, ਬਹੁਤ ਖਿੱਚਣ ਦੀ ਜ਼ਰੂਰਤ ਨਹੀਂ ਹੈ, ਸਧਾਰਨ ਵਿਹਾਰ ਕਰਨਾ ਹੋਵੇਗਾ।

## ਵਾਹ-ਵਾਹ ਵਿੱਚ ਪੁੰਨ ਖਰਚ ਹੋ ਜਾਂਦਾ ਹੈ

**ਪ੍ਰਸ਼ਨਕਰਤਾ :** ਇਹ ਤੁਸੀਂ ਕਹਿੰਦੇ ਹੋ ਉਸ ਤਰ੍ਹਾਂ ਦਾ ਨਿਯਮ ਹੋਵੇ, ਉਦੋਂ ਤਾਂ ਹੀਰਾਬਾ ਦੇ ਲਈ ਖਰਚ ਕੀਤਾ ਇਸ ਲਈ ਤੁਹਾਨੂੰ ਪੁੰਨ ਮਿਲੇਗਾ?

**ਦਾਦਾਸ਼੍ਰੀ :** ਮੈਨੂੰ ਕੀ ਮਿਲੇਗਾ? ਸਾਨੂੰ ਲੈਣਾ-ਦੇਣਾ ਨਹੀਂ ਹੈ। ਮੈਨੂੰ ਤਾਂ ਕੁੱਝ ਲੈਣਾ-ਦੇਣਾ ਹੀ ਨਹੀਂ ਹੈ ਨਾ! ਇਸ ਵਿੱਚ ਪੁੰਨ ਬੰਧੇਗਾ ਨਹੀਂ, ਇਹ ਤਾਂ ਪੁੰਨ ਖਰਚ ਹੋ ਜਾਂਦਾ ਹੈ। ਵਾਹ-ਵਾਹ ਹੋ ਜਾਂਦੀ ਹੈ।

ਜਾਂ ਕੋਈ ਖਰਾਬ ਕਰ ਜਾਵੇ ਤਾਂ, 'ਇਸ ਭਾਈ ਨੇ ਦੇਖੋ ਨਾ ਵਿਗਾੜ ਦਿੱਤਾ ਸਭ' ਕਹਿਣਗੇ। ਅਰਥਾਤ ਇੱਥੇ ਦਾ ਇੱਥੇ ਹੀ ਹਿਸਾਬ ਹੋ ਜਾਂਦਾ ਹੈ। ਹਾਈ ਸਕੂਲ ਬਣਵਾਇਆ ਸੀ, ਤਾਂ ਇੱਥੇ ਦਾ ਇੱਥੇ ਹੀ ਵਾਹ-ਵਾਹ ਹੋ ਗਈ। ਉੱਥੇ ਨਹੀਂ ਮਿਲੇਗਾ।

**ਪ੍ਰਸ਼ਨਕਰਤਾ :** ਸਕੂਲ ਤਾਂ ਬੱਚਿਆਂ ਦੇ ਲਈ ਬਣਵਾਇਆ। ਉਹ ਪੜ੍ਹਨ-ਲਿਖਣ, ਸਦਵਿਚਾਰ ਉਤਪੰਨ ਹੋਣ।

**ਦਾਦਾਸ਼੍ਰੀ :** ਉਹ ਅਲੱਗ ਗੱਲ ਹੈ। ਪਰ ਤੁਹਾਡੀ ਵਾਹ-ਵਾਹ ਹੋਈ, ਤਾਂ ਹੋ ਗਿਆ, ਖਰਚ ਹੋ ਗਿਆ।

## ਕਿਸੇ ਦੇ ਨਿਮਿਤ ਨਾਲ ਕਿਸੇ ਨੂੰ ਮਿਲਦਾ ਹੈ?

**ਪ੍ਰਸ਼ਨਕਰਤਾ :** ਵਾਹ-ਵਾਹ ਤਾਂ ਜਿਸਦੇ ਲਈ ਖਰਚ ਕੀਤਾ, ਉਸਨੂੰ ਜਾਵੇਗੀ ਨਾ ਕਿ ਤੁਹਾਨੂੰ। ਤੁਸੀਂ ਜਿਸਦੇ ਲਈ ਜੋ ਕੰਮ ਕਰਦੇ ਹੋ, ਉਸਦਾ ਫ਼ਲ ਉਸਨੂੰ ਮਿਲਦਾ ਹੈ। ਜਿਸਦੇ ਲਈ ਅਸੀਂ ਜੋ ਪੁੰਨ ਕਰਦੇ ਹਾਂ ਉਹ ਉਸਨੂੰ ਮਿਲਦਾ ਹੈ। ਸਾਨੂੰ ਨਹੀਂ ਮਿਲਦਾ।

**ਦਾਦਾਸ਼੍ਰੀ :** ਅਸੀਂ ਕਰੀਏ ਅਤੇ ਉਸਨੂੰ ਮਿਲੇ? ਏਦਾਂ ਸੁਣਿਆ ਹੈ, ਕਿਸੇ ਦਿਨ?

**ਪ੍ਰਸ਼ਨਕਰਤਾ :** ਉਸਦੇ ਨਿਮਿਤ ਨਾਲ ਅਸੀਂ ਕਰਦੇ ਹਾਂ ਨਾ?

**ਦਾਦਾਸ਼੍ਰੀ :** ਉਸਦੇ ਕੀ ਹਰਜ਼ ਹੈ? ਨਾ, ਨਾ, ਇਹ ਤਾਂ ਸਾਰੀ ਬਨਾਵਟ ਕਰਕੇ ਲੋਕਾਂ ਨੂੰ ਉਲਟੇ ਨਿਮਿਤ ਨਾਲ ਅਸੀਂ ਕਰਦੇ ਹਾਂ? ਉਸਦੇ ਨਿਮਿਤ ਨਾਲ ਅਸੀਂ ਖਾਂਦੇ ਹੋਈਏ ਤਾਂ ਰਸਤੇ ਚੜ੍ਹਾਉਂਦੇ ਹਨ, ਉਸਦੇ ਨਿਮਿਤ ਨਾਲ! ਉਸਨੂੰ ਖਾਣਾ ਨਾ ਹੋਵੇ ਅਤੇ ਅਸੀਂ ਖਾਈਏ ਤਾਂ ਕੀ ਗਲਤ ਹੈ? ਸਾਰਾ ਨਿਯਮ ਸਹਿਤ ਹੈ, ਸੰਸਾਰ ਪੂਰਾ ?

## ਉੱਥੇ ਖਿੜਨ ਆਤਮ ਸ਼ਕਤੀਆਂ

ਬਾਕੀ, ਨਾਲ ਉਹ ਆਉਣ ਵਾਲਾ ਹੈ? ਇਹ ਨਾਲ ਨਹੀਂ ਆਉਂਦਾ। ਇੱਥੇ ਹੀ ਤੁਰੰਤ ਉਸਦੀ ਕੀਮਤ ਮਿਲ ਜਾਂਦੀ ਹੈ, ਵਾਹ-ਵਾਹ ਤੁਰੰਤ ਮਿਲ ਜਾਂਦੀ ਹੈ ਅਤੇ ਆਤਮਾ ਦੇ ਲਈ ਜੋ ਰੱਖਿਆ ਹੋਵੇ, ਉਹ ਨਾਲ ਆਉਂਦਾ ਹੈ।

**ਪ੍ਰਸ਼ਨਕਰਤਾ :** ਨਾਲ ਕੀ ਆਉਣ ਵਾਲਾ, ਕਿਹਾ!

**ਦਾਦਾਸ਼੍ਰੀ :** ਨਾਲ ਤਾਂ ਅਸੀਂ ਉਹ ਦਿੰਦੇ ਹਾਂ, ਉੱਥੇ ਆਤਮਾ ਦੇ ਲਈ, ਉਸ ਨਾਲ ਆਤਮਾ ਦੀ ਸ਼ਕਤੀ ਇੱਕਦਮ ਖਿੜ ਜਾਂਦੀ ਹੈ। ਉਹ ਸਾਡੇ ਨਾਲ ਆਇਆ।

**ਪ੍ਰਸ਼ਨਕਰਤਾ :** ਇੱਥੇ ਤਾਂ ਜੋ ਖਰਚ ਕੀਤਾ, ਉਹ ਤਾਂ ਵਾਹ-ਵਾਹ ਕਰਦੇ ਹਨ ਉਹੀ ਮਿਲਦਾ ਹੈ ਨਾ?

**ਦਾਦਾਸ਼੍ਰੀ :** ਮਿਲ ਗਿਆ। ਵਾਹ-ਵਾਹ ਮਿਲ ਗਈ।

## 'ਵਾਹ-ਵਾਹ' ਦਾ ਭੋਜਨ

**ਪ੍ਰਸ਼ਨਕਰਤਾ :** ਮੈਂ ਜੋ ਦਾਨ ਕਰਦਾ ਹਾਂ ਉਸ ਵਿੱਚ ਮੇਰਾ ਭਾਵ ਧਰਮ ਦੇ ਲਈ, ਚੰਗੇ ਕੰਮ ਦੇ ਲਈ ਹੁੰਦਾ ਹੈ। ਉਸ ਵਿੱਚ ਲੋਕ ਵਾਹ-ਵਾਹ ਕਰਨ ਤਾਂ ਉਹ ਸਾਰਾ ਉੱਡ ਨਹੀਂ ਜਾਵੇਗਾ?

**ਦਾਦਾਸ਼੍ਰੀ :** ਇਸ ਵਿੱਚ ਵੱਡੀ ਰਕਮ ਖਰਚ ਹੋਈ, ਉਹ ਜ਼ਾਹਿਰ ਹੋ ਜਾਂਦੀ ਹੈ ਅਤੇ ਉਸਦੀ ਵਾਹ-ਵਾਹ ਹੁੰਦੀ ਹੈ ਅਤੇ ਇਹੋ ਜਿਹੀ ਰਕਮ ਵੀ ਦਾਨ ਵਿੱਚ ਜਾਂਦੀ ਹੈ ਕਿ ਜੋ ਕੋਈ ਜਾਣਦਾ ਨਹੀਂ ਅਤੇ ਵਾਹ-ਵਾਹ ਕਰਦਾ ਨਹੀਂ। ਇਸਲਈ ਉਸਦਾ ਲਾਭ ਹੋਵੇਗਾ! ਸਾਨੂੰ ਉਸ ਸਿਰਖਪਾਈ ਵਿੱਚ ਨਹੀਂ ਪੈਣਾ ਹੈ। ਸਾਡੇ ਮਨ ਵਿੱਚ ਇਹੋ ਜਿਹਾ ਭਾਵ ਨਹੀਂ ਹੈ ਕਿ ਲੋਕ 'ਪਰੋਸਣ'! ਇੰਨਾ ਹੀ ਭਾਵ ਹੋਣਾ ਚਾਹੀਦਾ ਹੈ। ਜਗਤ ਤਾਂ ਮਹਾਂਵੀਰ ਦੀ ਵੀ ਵਾਹ-ਵਾਹ ਕਰਦਾ ਸੀ! ਪਰ ਉਸਨੂੰ ਉਹ ਖੁਦ ਸਵੀਕਾਰਦੇ ਨਹੀਂ ਸਨ ਨਾ! ਇਹਨਾਂ ਦਾਦਾ ਦੀ ਵੀ ਲੋਕ ਵਾਹ-ਵਾਹ ਕਰਦੇ ਸਨ! ਪਰ ਉਸਨੂੰ ਉਹ 'ਖੁਦ' ਸਵੀਕਾਰ ਕਰਦੇ ਨਹੀਂ ਨਾ! ਅਤੇ ਇਹ ਭੁੱਖੇ ਲੋਕ ਤਾਂ ਤੁਰੰਤ ਸਵੀਕਾਰ ਲੈਂਦੇ ਹਨ। ਦਾਨ ਦਾ ਪਤਾ ਚੱਲੇ ਬਿਨਾਂ ਰਹਿੰਦਾ ਨਹੀਂ ਨਾ! ਲੋਕ ਤਾਂ ਵਾਹ-ਵਾਹ ਕੀਤੇ ਬਗੈਰ ਰਹਿਣਗੇ ਨਹੀਂ, ਪਰ ਖੁਦ ਉਸਨੂੰ ਸਵੀਕਾਰ ਨਾ ਕਰੇ ਤਾਂ ਫਿਰ ਕੀ ਹਰਜ਼ ਹੈ? ਸਵੀਕਾਰ ਕਰੇ ਤਾਂ ਰੋਗ ਘੁੱਸ ਜਾਣਗੇ ਨਾ? ਜੋ ਵਾਹ-ਵਾਹ ਸਵੀਕਾਰਦਾ ਨਹੀਂ ਉਸਨੂੰ ਕੁੱਝ ਵੀ ਨਹੀਂ ਹੁੰਦਾ। ਵਾਹ-ਵਾਹ ਖੁਦ ਸਵੀਕਾਰਦਾ ਨਹੀਂ ਹੈ। ਇਸਲਈ ਉਸਨੂੰ ਕੋਈ ਨੁਕਸਾਨ ਨਹੀਂ ਹੁੰਦਾ ਅਤੇ ਬਖ਼ਾਨ ਕਰਦਾ ਹੈ, ਉਸਨੂੰ ਪੁੰਨ ਬੰਧਦਾ ਹੈ। ਸਤ (ਸੱਚੇ) ਕੰਮ ਦੀ ਅਨੁਮੋਦਨਾ ਦਾ ਪੁੰਨ ਬੰਧਦਾ ਹੈ। ਅਰਥਾਤ ਇਹੋ ਜਿਹਾ ਸਭ ਅੰਦਰੂਨੀ ਤੌਰ ਤੇ ਹੈ। ਇਹ ਤਾਂ ਸਭ ਕੁਦਰਤ ਦੇ ਨਿਯਮ ਹਨ।

ਜੋ ਬਖ਼ਾਨ ਕਰੇ ਉਸਨੂੰ ਉਹ ਕਲਿਆਣਕਾਰੀ ਹੁੰਦਾ ਹੈ। ਫਿਰ ਜੋ ਸੁਣੇ ਉਸਦੇ ਮਨ ਵਿੱਚ ਚੰਗੇ ਭਾਵ ਦੇ ਬੀਜ ਪੈਂਦੇ ਹਨ ਕਿ 'ਇਹ ਵੀ ਕਰਨ ਯੋਗ ਹੈ। ਅਸੀਂ ਤਾਂ ਏਦਾਂ ਜਾਣਦੇ ਹੀ ਨਹੀਂ ਸੀ!'

**ਪ੍ਰਸ਼ਨਕਰਤਾ :** ਅਸੀਂ ਚੰਗਾ ਕੰਮ ਤਨ, ਮਨ ਅਤੇ ਧਨ ਨਾਲ ਕਰ ਰਹੇ ਹੁੰਦੇ ਹਾਂ, ਪਰ ਕੋਈ ਸਾਡਾ ਬੁਰਾ ਹੀ ਬੋਲੇ, ਅਪਮਾਨ ਕਰੇ ਤਾਂ ਉਸਦਾ ਕੀ ਕਰੀਏ?

**ਦਾਦਾਸ਼੍ਰੀ :** ਜੋ ਅਪਮਾਨ ਕਰ ਰਿਹਾ ਹੈ, ਉਹ ਭਿਅੰਕਰ ਪਾਪ ਬੰਨ੍ਹ ਰਿਹਾ ਹੈ। ਹੁਣ ਇਸ ਨਾਲ ਸਾਡਾ ਕਰਮ ਧੋਤਾ ਜਾਂਦਾ ਹੈ ਅਤੇ ਅਪਮਾਨ ਕਰਨ ਵਾਲਾ ਤਾਂ ਨਿਮਿਤ ਬਣਿਆ।

## ਵਾਹ-ਵਾਹ ਦੀ ਪ੍ਰੀਤੀ

ਓਏ, ਮੈਂ ਤਾਂ ਆਪਣਾ ਸੁਭਾਅ ਨਾਪ ਲੈਂਦਾ ਸੀ! ਮੈਂ ਅਗਾਸ ਜਾਂਦਾ ਸੀ। ਉਸ ਸਮੇਂ ਕੰਟਰੈਕਟ ਦਾ ਧੰਦਾ ਸੀ। ਹੁਣ ਸੌ ਰੁਪਏ ਦੀ ਕੁੱਝ ਕਮੀ ਨਹੀਂ ਸੀ,

ਉਹਨਾਂ ਦਿਨਾਂ ਵਿੱਚ ਪੈਸਿਆਂ ਦੀ ਬਹੁਤ ਕੀਮਤ ਸੀ। ਪੈਸਿਆਂ ਦੀ ਕਮੀ ਨਹੀਂ ਸੀ, ਫਿਰ ਵੀ ਮੈਂ ਅਗਾਸ ਜਾਵਾਂ, ਤਾਂ ਉੱਥੇ ਰੁਪਏ ਲਿਖਵਾ ਦਿੰਦਾ। ਤਾਂ ਸੌ ਰੁਪਏ ਦਾ ਨੋਟ ਕੱਢ ਕੇ ਕਹਿੰਦਾ ਕਿ 'ਲਓ, ਪੱਚੀ ਲੈ ਲਓ ਅਤੇ ਪਚੱਤਰ ਵਾਪਸ ਦੇ ਦਿਓ।' ਹੁਣ ਪਚੱਤਰ ਵਾਪਸ ਨਾ ਲਏ ਹੁੰਦੇ ਤਾਂ ਚੱਲਦਾ। ਪਰ ਮਨ ਕੰਜੂਸ ਅਤੇ ਭਿਖਾਰੀ, ਇਸਲਈ ਪਚੱਤਰ ਵਾਪਸ ਲੈਂਦਾ ਸੀ।

**ਪ੍ਰਸ਼ਨਕਰਤਾ :** ਦਾਦਾ ਜੀ, ਤੁਸੀਂ ਉਦੋਂ ਵੀ ਕਿੰਨਾ ਸੂਖ਼ਮ ਦੇਖਦੇ ਸੀ?

**ਦਾਦਾਸ਼੍ਰੀ :** ਹਾਂ, ਪਰ ਮੈਂ ਕੀ ਕਹਿਣਾ ਚਾਹੁੰਦਾ ਹਾਂ ਕਿ ਇਹ ਸੁਭਾਅ, ਪ੍ਰਕ੍ਰਿਤੀ ਜਾਂਦੀ ਨਹੀਂ ਨਾ! ਤਾਂ ਫਿਰ ਮੈਂ ਪਤਾ ਲਗਾਇਆ। ਵੈਸੇ ਲੋਕ ਮੈਨੂੰ ਕਹਿੰਦੇ ਸਨ ਕਿ 'ਤੁਸੀਂ ਬਹੁਤ ਨੋਬਲ ਹੋ!' ਮੈਂ ਕਿਹਾ, 'ਇਹ ਕਿਵੇਂ ਨੋਬਲ?' ਇੱਥੇ ਕੰਜੂਸੀ ਕਰਦੇ ਹਾਂ। ਫਿਰ ਲੱਭਿਆ ਤਾਂ ਮੈਨੂੰ ਪਤਾ ਚੱਲਿਆ ਕਿ ਮੇਰੀ ਵਾਹ-ਵਾਹ ਕਰੇ, ਉੱਥੇ ਲੱਖ ਰੁਪਏ ਖਰਚ ਦਿੰਦਾ ਸੀ, ਨਹੀਂ ਤਾਂ ਰੁਪਈਆ ਵੀ ਨਹੀਂ ਦਿੰਦਾ ਸੀ। ਉਹ ਸੁਭਾਅ ਬਿਲਕੁਲ ਕੰਜੂਸ ਨਹੀਂ ਸੀ, ਪਰ ਵਾਹ-ਵਾਹ ਨਾ ਕਰੇ, ਉੱਥੇ ਧਰਮ ਹੋਵੇ ਜਾਂ ਚਾਹੇ ਜੋ ਹੋਵੇ, ਪਰ ਉੱਥੇ ਦੇ ਨਹੀਂ ਸਕਦਾ ਸੀ ਅਤੇ ਵਾਹ-ਵਾਹ ਕੀਤੀ ਕਿ ਸਾਰੀ ਕਮਾਈ ਲੁਟਾ ਦਿੰਦਾ ਸੀ। ਉਧਾਰ ਕਰਕੇ ਵੀ। ਹੁਣ ਵਾਹ-ਵਾਹ ਕਿੰਨੇ ਦਿਨ? ਤਿੰਨ ਦਿਨ। ਫਿਰ ਕੁੱਝ ਵੀ ਨਹੀਂ। ਤਿੰਨ ਦਿਨ ਤੱਕ ਚੀਖਣਾ ਜ਼ਰਾ, ਫਿਰ ਬੰਦ ਹੋ ਜਾਂਦਾ ਹੈ।

ਦੇਖੋ ਨਾ, ਮੈਨੂੰ ਯਾਦ ਆਉਂਦਾ ਹੈ। ਸੌ ਦਿੰਦਾ ਸੀ, ਉੱਥੇ ਪਚੱਤਰ ਵਾਪਸ ਲੈਂਦਾ ਸੀ। ਮੈਨੂੰ ਅੱਜ ਵੀ ਦਿਖਦਾ ਹੈ, ਹੁਣ ਵੀ। ਉਹ ਆਫ਼ਿਸ ਦਿਖਾਈ ਦਿੰਦਾ ਹੈ। ਪਰ ਮੈਂ ਕਿਹਾ, 'ਇਹੋ ਜਿਹਾ ਢੰਗ!' ਲੋਕਾਂ ਦੇ ਕਿੰਨੇ ਵੱਡੇ ਮਨ ਹੁੰਦੇ ਹਨ! ਮੈਂ ਆਪਣੇ ਢੰਗ ਨੂੰ ਸਮਝ ਗਿਆ ਸੀ। ਢੰਗ ਸਾਰੇ। ਏਦਾਂ ਤਾਂ ਵੱਡਾ ਮਨ ਵੀ ਸੀ। ਪਰ ਵਾਹ-ਵਾਹ, ਗੁਦਗੁਦੀ ਕਰਨ ਵਾਲਾ ਚਾਹੀਦਾ ਹੈ। ਗੁਦਗੁਦੀ ਕੀਤੀ ਕਿ ਚੱਲ ਪਿਆ।

**ਪ੍ਰਸ਼ਨਕਰਤਾ :** ਦਾਦਾ ਜੀ, ਕਿ ਇਹ ਜੀਵ ਦਾ ਸੁਭਾਅ ਹੈ?

**ਦਾਦਾਸ਼੍ਰੀ :** ਹਾਂ, ਉਹ ਪ੍ਰਕ੍ਰਿਤੀ, ਸਾਰੀ ਪ੍ਰਕ੍ਰਿਤੀ ਹੀ ਹੈ।

ਅਤੇ ਇਹ ਪੱਕੇ, ਉਹ (ਬਾਣੀਏ) ਬੈਠੇ ਹਨ ਨਾ, ਉਹ ਪੱਕੇ। ਉਹ ਵਾਹ-ਵਾਹ ਨਾਲ ਠੱਗੇ ਨਹੀਂ ਜਾਂਦੇ। ਉਹ ਤਾਂ ਸੋਚਦੇ ਹਨ ਕਿ ਅੱਗੇ ਜਮ੍ਹਾ ਹੁੰਦਾ ਹੈ ਜਾਂ ਇੱਥੇ ਦਾ ਇੱਥੇ ਹੀ ਰਹਿੰਦਾ ਹੈ? ਉਹ ਵਾਹ-ਵਾਹ ਵਾਲਾ ਤਾਂ ਇੱਥੇ ਹੀ

ਭੁਨਾ ਲਿਆ, ਉਸਦਾ ਫ਼ਲ ਤਾਂ ਲੈ ਲਿਆ ਮੈਂ, ਚਖ਼ ਲਿਆ ਮੈਂ। ਅਤੇ ਇਹ ਤਾਂ ਵਾਹ-ਵਾਹ ਨਹੀਂ ਲੱਭਦੇ, ਉੱਥੇ ਫ਼ਲ ਲੱਭਦੇ ਹਨ ਉਹ। ਉਵਰਡਰਾਫ਼ਟ, ਬੜੇ ਪੱਕੇ, ਵਿਚਾਰਸ਼ੀਲ ਲੋਕ ਨੇ! ਸਾਡੇ ਇੱਕ ਤੋਂ ਜ਼ਿਆਦਾ ਵਿਚਾਰਸ਼ੀਲ। ਸਾਡਾ ਸ਼ਤਰੀਯ ਲੋਕਾਂ ਦਾ ਤਾਂ ਇੱਕ ਵਾਰ ਅਤੇ ਦੋ ਟੁਕੜੇ। ਸਾਰੇ ਤੀਰਥੰਕਰ ਸ਼ਤਰੀਯ ਹੀ ਸਨ। ਸਾਧੂ ਖੁਦ ਕਹਿੰਦੇ ਹਨ, 'ਅਸੀਂ ਸ਼ਤਰੀਯ ਨਹੀਂ ਹੋ ਸਕਦੇ। ਕਿਉਂਕਿ ਅਸੀਂ ਸਾਧੂ ਹੋ ਜਾਈਏ ਤਾਂ ਜ਼ਿਆਦਾ ਤਿਆਗ ਕਰਕੇ ਵੀ ਇੱਕ ਅੱਧੀ ਗਿੰਨੀ ਰਹਿਣ ਦਿੰਦੇ ਹਾਂ ਅੰਦਰ! ਕਿਸੇ ਦਿਨ ਅੜਚਨ ਪਵੇ ਤਾਂ?' ਉਹ ਉਹਨਾਂ ਦੀ ਮੂਲ ਗ੍ਰੰਥੀ ਅਤੇ ਤੁਸੀਂ ਤੁਰੰਤ ਦਿੰਦੇ ਹੋ। ਪ੍ਰੋਮਿਸ ਟੂ ਪੇ ਯਾਨੀ ਪ੍ਰੋਮਿਸ ਹੀ! ਦੂਸਰਾ ਆਉਂਦਾ ਹੀ ਨਹੀਂ ਨਾ! ਸਮਝ ਨਹੀਂ ਅੰਦਰ। 'ਥਿੰਕਰ' (ਵਿਚਾਰਕ) ਹੀ ਨਹੀਂ। ਪਰ ਛੁੱਟਕਾਰਾ ਤਾਂ ਜਲਦੀ ਉਹਨਾਂ ਨੂੰ ਹੀ ਮਿਲਦਾ ਹੈ।

**ਪ੍ਰਸ਼ਨਕਰਤਾ :** ਛੁੱਟਕਾਰਾ ਜਲਦੀ ਮਿਲਦਾ ਹੈ।

**ਦਾਦਾਸ਼੍ਰੀ :** ਹਾਂ, ਉਹ ਲੋਕ ਮੋਕਸ਼ ਵਿੱਚ ਜਾਂਦੇ ਹਨ। ਕੇਵਲ ਗਿਆਨ ਹੁੰਦਾ ਹੈ। ਪਰ ਤੀਰਥੰਕਰ ਤਾਂ ਇਹ ਸ਼ਤਰੀਯ ਹੀ ਹੁੰਦੇ ਹਨ। ਉਹ ਲੋਕ ਸਭ ਕਬੂਲ ਕਰਦੇ ਹਨ ਮੇਰੇ ਕੋਲ, ਅਸੀਂ ਸ਼ਤਰੀਯ ਕਹਾਉਂਦੇ ਹਾਂ। ਸਾਨੂੰ ਏਦਾਂ ਨਹੀਂ ਆਉਂਦਾ ਹੈ। ਬਹੁਤ ਗਹਿਰਾ ਹੈ ਇਹ ਅਤੇ ਇਹ ਤਾਂ ਵਿਚਾਰਸ਼ੀਲ ਪ੍ਰਜਾ! ਸਭ ਸੋਚ-ਵਿਚਾਰ ਕੇ, ਹਰੇਜ਼ ਚੀਜ਼ ਵਿੱਚ ਵਿਚਾਰ ਕਰਕੇ ਕੰਮ ਕਰਦੇ ਹਨ ਅਤੇ ਸਾਨੂੰ (ਸ਼ਤਰੀਆਂ ਨੂੰ) ਪਛਤਾਵੇ ਦਾ ਪਾਰ ਨਹੀਂ। ਉਹਨਾਂ ਨੂੰ ਪਛਤਾਵਾ ਘੱਟ ਹੁੰਦਾ ਹੈ।

## ... ਪਰ ਤਖ਼ਤੀ ਵਿੱਚ ਨਸ਼ਟ ਹੋ ਗਿਆ!

ਕੋਈ ਧਰਮ ਵਿੱਚ ਲੱਖ ਰੁਪਏ ਦਾਨ ਦਿੰਦਾ ਹੈ ਅਤੇ ਤਖ਼ਤੀ ਲਗਵਾਉਂਦਾ ਹੈ ਅਤੇ ਕੋਈ ਮਨੁੱਖ ਇੱਕ ਰੁਪਈਆ ਹੀ ਧਰਮ ਵਿੱਚ ਦੇਵੇ, ਪਰ ਗੁਪਤ ਰੂਪ ਵਿੱਚ ਦੇਵੇ, ਤਾਂ ਇਹ ਗੁਪਤ ਰੂਪ ਵਿੱਚ ਦਿੱਤਾ ਉਸਦੀ ਬਹੁਤ ਕੀਮਤ ਹੈ, ਫਿਰ ਬੇਸ਼ੱਕ ਹੀ ਉਸਨੇ ਇੱਕ ਹੀ ਰੁਪਈਆ ਕਿਉਂ ਨਾ ਦਿੱਤਾ ਹੋਵੇ। ਇਹ ਤਖ਼ਤੀ ਲਗਵਾਈ ਇਹ ਤਾਂ 'ਬੈਲੇਂਸ ਸ਼ੀਟ' ਪੂਰੀ ਹੋ ਗਈ। ਸੌ ਦਾ ਨੋਟ ਤੁਸੀਂ ਮੈਨੂੰ ਦਿੱਤਾ ਅਤੇ ਮੈਂ ਤੁਹਾਨੂੰ ਤੋੜ ਕੇ ਦਿੱਤਾ। ਉਸ ਵਿੱਚ ਮੈਨੂੰ ਲੈਣ ਦਾ ਨਹੀਂ ਰਿਹਾ ਅਤੇ ਤੁਹਾਨੂੰ ਦੇਣ ਦਾ ਨਹੀਂ ਰਿਹਾ! ਤੁਸੀਂ ਧਰਮ ਵਿੱਚ ਦਾਨ ਕਰਕੇ ਖੁਦ ਦੀ ਤਖ਼ਤੀ ਲਗਵਾਈ, ਇਸ ਲਈ ਫਿਰ ਲੈਣਾ-ਦੇਣਾ ਕੁੱਝ ਰਿਹਾ ਨਹੀਂ ਨਾ! ਕਿਉਂਕਿ ਜੋ ਧਰਮ ਵਿੱਚ

ਦਾਨ ਦਿੱਤਾ ਉਸਦਾ ਬਦਲਾ ਉਸਨੇ ਤਖ਼ਤੀ ਲਗਵਾ ਕੇ ਲੈ ਲਿਆ ਅਤੇ ਜਿਸਨੇ ਇੱਕ ਹੀ ਰੁਪਈਆ ਪ੍ਰਾਈਵੇਟ ਦਿੱਤਾ ਹੋਵੇਗਾ, ਉਸਦਾ ਲੈਣ-ਦੇਣ ਹੋਇਆ ਨਹੀਂ, ਇਸ ਲਈ ਉਸਦਾ ਬੈਲੇਂਸ ਬਾਕੀ ਰਿਹਾ।

ਅਸੀਂ ਮੰਦਰਾਂ ਵਿੱਚ ਅਤੇ ਸਭ ਜਗ੍ਹਾ ਘੁੰਮੇ ਹਾਂ। ਉੱਥੇ ਕੁੱਝ ਜਗ੍ਹਾ ਤੇ ਪੂਰੀਆਂ ਕੰਧਾਂ ਤਖ਼ਤੀਆਂ ਅਤੇ ਤਖ਼ਤੀਆਂ ਨਾਲ ਭਰੀਆਂ ਹੁੰਦੀਆਂ ਹਨ! ਉਹਨਾਂ ਤਖ਼ਤੀਆਂ ਦੀ ਵੈਲਿਯੂਏਸ਼ਨ (ਕੀਮਤ) ਕਿੰਨੀ? ਅਰਥਾਤ ਕੀਰਤੀ ਹੇਤੂ ਦੇ ਲਈ! ਅਤੇ ਜਿੱਥੇ ਕੀਰਤੀ ਹੇਤੂ ਢੇਰਾਂ ਹੋਣ, ਉੱਥੇ ਮਨੁੱਖ ਦੇਖਦਾ ਵੀ ਨਹੀਂ ਹੈ, ਕਿ ਇਸ ਵਿੱਚ ਕੀ ਪੜਨਾ? ਸਾਰੇ ਮੰਦਰ ਵਿੱਚ ਇੱਕ ਹੀ ਤਖ਼ਤੀ ਹੋਵੇ ਤਾਂ ਪੜ੍ਹਨ ਦੇ ਲਈ ਫ਼ੁਰਸਤ ਹੋਵੇਗੀ, ਪਰ ਇਹ ਤਾਂ ਢੇਰ ਸਾਰੀਆਂ, ਸਾਰੀਆਂ ਹੀ ਕੰਧਾਂ ਤਖ਼ਤੀ ਵਾਲੀਆਂ ਕਰੀਆਂ ਹੋਣ, ਤਾਂ ਕੀ ਹੋਵੇ? ਫਿਰ ਵੀ ਲੋਕ ਕਹਿੰਦੇ ਹਨ ਕਿ ਮੇਰੀ ਤਖ਼ਤੀ ਲਗਵਾਉਣਾ! ਲੋਕਾਂ ਨੂੰ ਤਖ਼ਤੀਆਂ ਹੀ ਪਸੰਦ ਹਨ ਨਾ!

## ਲੱਛਮੀ ਦਿੱਤੀ ਅਤੇ ਤਖ਼ਤੀ ਲੈ ਲਈ

**ਪ੍ਰਸ਼ਨਕਰਤਾ :** ਕਿੰਨੇ ਹੀ ਲੋਕ ਸਮਝੇ ਬਿਨਾਂ ਹੀ ਦਿੰਦੇ ਹਨ ਤਾਂ ਅਰਥ ਹੀ ਨਹੀਂ ਉਸਦਾ?

**ਦਾਦਾਸ਼੍ਰੀ :** ਨਹੀਂ, ਸਮਝੇ ਬਿਨਾਂ ਨਹੀਂ ਦਿੰਦੇ। ਉਹ ਤਾਂ ਬਹੁਤ ਪੱਕੇ, ਉਹ ਤਾਂ ਖੁਦ ਦੇ ਹਿਤ ਦਾ ਹੀ ਕਰਦੇ ਹਨ।

**ਪ੍ਰਸ਼ਨਕਰਤਾ :** ਧਰਮ ਦਾ ਸਮਝੇ ਬਿਨਾਂ, ਨਾਮ ਦੇ ਲਈ ਦਿੰਦੇ ਹਨ। ਤਖ਼ਤੀ ਲਗਵਾਉਣ ਦੇ ਲਈ ਦਿੰਦੇ ਹਨ।

**ਦਾਦਾਸ਼੍ਰੀ :** ਉਹ ਨਾਮ ਤਾਂ, ਹੁਣ ਇਹ ਨਾਮ ਦਾ ਹੋ ਗਿਆ! ਪਹਿਲਾਂ ਤਾਂ ਨਾਮ ਦਾ ਨਹੀਂ ਸੀ। ਇਹ ਤਾਂ ਹੁਣ ਵੇਚਣ ਲੱਗੇ ਹਨ ਨਾਮ ਵੀ, ਇਸ ਕਲਯੁਗ ਦੇ ਕਾਦਰ। ਬਾਕੀ ਪਹਿਲਾਂ ਨਾਮ-ਵਾਮ ਹੈ ਹੀ ਨਹੀਂ ਸੀ। ਉਹ ਦਿੰਦੇ ਹੀ ਰਹਿੰਦੇ ਸਨ ਨਿਰੰਤਰ। ਇਸ ਲਈ ਭਗਵਾਨ ਉਹਨਾਂ ਨੂੰ ਕੀ ਕਹਿੰਦੇ ਸਨ? ਸ਼੍ਰੇਸ਼ਠੀ ਕਹਿੰਦੇ ਸਨ ਅਤੇ ਹੁਣ ਉਹ ਸੇਠ ਕਹਾਉਂਦੇ ਹਨ।

## ਸ਼ੁਭ ਭਾਵ ਕਰੀ ਜਾਓ

**ਪ੍ਰਸ਼ਨਕਰਤਾ :** ਇੱਕ ਪਾਸੇ ਅੰਦਰ ਭਾਵ ਹੁੰਦਾ ਹੈ ਕਿ ਮੈਂ ਦਾਨ ਵਿੱਚ ਸਭ ਕੁੱਝ ਦੇ ਦੇਣਾ ਹੈ, ਪਰ ਰੂਪਕ ਵਿੱਚ ਉਹ ਵੀ ਨਹੀਂ ਹੁੰਦਾ।

**ਦਾਦਾਸ਼੍ਰੀ :** ਉਹ ਦਿੱਤਾ ਨਹੀਂ ਜਾਂਦਾ ਨਾ! ਦੇਣਾ ਕੋਈ ਆਸਾਨ ਹੈ? ਦਾਨ ਕਰਨਾ ਉਹ ਬਹੁਤ ਔਖੀ ਚੀਜ਼ ਹੈ! ਫਿਰ ਵੀ ਭਾਵ ਕਰਨਾ ਚਾਹੀਦਾ ਹੈ। ਧਨ ਚੰਗੇ ਰਸਤੇ ਦੇਣਾ, ਉਹ ਸਾਡੀ ਸੱਤਾ ਦੀ ਗੱਲ ਨਹੀਂ ਹੈ। ਭਾਵ ਕਰ ਸਕਦੇ ਹਾਂ, ਪਰ ਦੇ ਨਹੀਂ ਸਕਦੇ ਅਤੇ ਭਾਵ ਦਾ ਫ਼ਲ ਅਗਲੇ ਜਨਮ ਵਿੱਚ ਮਿਲਦਾ ਹੈ। ਦਾਨ ਤਾਂ ਇਹ ਲੱਟੂ (ਮਨੁੱਖ) ਕਿਸ ਤਰ੍ਹਾਂ ਦੇਵੇ? ਜੇ ਦਿੰਦੇ ਹਨ, ਉਹ 'ਵਿਵਸਥਿਤ' ਦਿਵਾਉਂਦਾ ਹੈ, ਇਸ ਲਈ ਦਿੰਦੇ ਹਨ। 'ਵਿਵਸਥਿਤ' ਕਰਵਾਉਂਦਾ ਹੈ, ਇਸ ਲਈ ਦਾਨ ਦਿੰਦਾ ਹੈ, ਅਤੇ 'ਵਿਵਸਥਿਤ' ਨਹੀਂ ਕਰਵਾਉਂਦਾ, ਇਸ ਲਈ ਮਨੁੱਖ ਦਾਨ ਨਹੀਂ ਦਿੰਦਾ। 'ਵੀਤਰਾਗ' ਨੂੰ ਦਾਨ ਲੈਣ ਦਾ ਜਾਂ ਦੇਣ ਦਾ ਮੋਹ ਨਹੀਂ ਹੁੰਦਾ। ਉਹ ਤਾਂ 'ਸ਼ੁੱਧ ਉਪਯੋਗੀ' ਹੁੰਦੇ ਹਨ।

ਦਾਨ ਦਿੰਦੇ ਸਮੇਂ 'ਮੈਂ ਦਾਨ ਦਿੰਦਾ ਹਾਂ' ਇਹੋ ਜਿਹਾ ਭਾਵ ਹੁੰਦਾ ਹੈ। ਉਸ ਸਮੇਂ ਪੁੰਨ ਦੇ ਪਰਮਾਣੂ ਖਿੱਚੇ ਜਾਂਦੇ ਹਨ ਅਤੇ ਮਾੜਾ ਕੰਮ ਕਰਦੇ ਸਮੇਂ ਪਾਪ ਦੇ ਪਰਮਾਣੂ ਖਿੱਚੇ ਜਾਂਦੇ ਹਨ। ਉਹ ਫਿਰ ਫ਼ਲ ਦਿੰਦੇ ਸਮੇਂ ਸ਼ਾਤਾ ਫ਼ਲ ਦਿੰਦੇ ਹਨ ਜਾਂ ਅਸ਼ਾਤਾ ਫ਼ਲ ਦਿੰਦੇ ਹਨ। ਜਦੋਂ ਤੱਕ ਅਗਿਆਨੀ ਹੋਵੇ, ਉਦੋਂ ਤੱਕ ਫ਼ਲ ਭੁਗਤਦੇ ਹਨ, ਸੁੱਖ-ਦੁੱਖ ਭੁਗਤਦੇ ਹਨ। ਜਦੋਂ ਕਿ ਗਿਆਨੀ ਉਸਨੂੰ ਭੋਗਦੇ ਨਹੀਂ, 'ਜਾਣਿਆ' ਕਰਦੇ ਹਨ।

## ਲੱਛਮੀ ਦਾ ਸਦਉਪਯੋਗ ਕਿਸ ਵਿੱਚ?

**ਪ੍ਰਸ਼ਨਕਰਤਾ :** ਪਰ ਮੰਨੋ ਕਿ ਕਿਸੇ ਦੇ ਪੁੰਨ ਕਰਮ ਨਾਲ ਉਸਦੇ ਕੋਲ ਲੱਖਾਂ ਰੁਪਏ ਹੋ ਜਾਣ, ਤਾਂ ਉਸਨੂੰ ਗਰੀਬਾਂ ਵਿੱਚ ਵੰਡ ਦੇਣਾ ਜਾਂ ਫਿਰ ਖੁਦ ਹੀ ਉਪਯੋਗ ਕਰਨਾ?

**ਦਾਦਾਸ਼੍ਰੀ :** ਨਹੀਂ, ਉਹ ਪੈਸੇ ਘਰ ਦੇ ਲੋਕਾਂ ਨੂੰ ਦੁਖ ਨਾ ਹੋਵੇ, ਉਸ ਤਰ੍ਹਾਂ ਖਰਚ ਕਰਨੇ ਚਾਹੀਦੇ ਹਨ। ਘਰ ਦੇ ਲੋਕਾਂ ਨੂੰ ਪੁੱਛਣਾ ਕਿ 'ਭਾਈ, ਤੁਹਾਨੂੰ ਕੋਈ ਅੜਚਨ ਤਾਂ ਨਹੀਂ ਹੈ ਨਾ?' ਤਾਂ ਉਹ ਕਹਿਣ, 'ਨਹੀਂ, ਨਹੀਂ ਹੈ।' ਤਾਂ ਉਹ

ਲਿਮਟ ਉਸਦੀ, ਪੈਸੇ ਖਰਚ ਕਰਨ ਦੀ। ਇਸਲਈ ਫਿਰ ਸਾਨੂੰ ਉਸਦੇ ਅਨੁਸਾਰ ਕਰਨਾ ਚਾਹੀਦਾ ਹੈ।

**ਪ੍ਰਸ਼ਨਕਰਤਾ :** ਸਨਮਾਗਰ (ਸਤਮਾਰਗ) ਤੇ ਤਾਂ ਖਰਚ ਕਰਨਾ ਹੈ ਨਾ?

**ਦਾਦਾਸ਼੍ਰੀ :** ਫਿਰ, ਬਾਕੀ ਸਾਰੇ ਸਨਮਾਰਗ (ਸਤਮਾਰਗ) ਤੇ ਹੀ ਖਰਚ ਕਰਨੇ ਚਾਹੀਦੇ ਹਨ। ਘਰ ਵਿੱਚ ਖਰਚ ਹੋਣਗੇ, ਉਹ ਸਾਰੇ ਗਟਰ ਵਿੱਚ ਹੀ ਜਾਣਗੇ ਅਤੇ ਹੋਰ ਕਿਤੇ ਜੋ ਖਰਚ ਹੋਣਗੇ, ਉਹ ਤੁਹਾਡੇ ਖੁਦ ਦੇ ਲਈ ਹੀ ਸੇਫ਼ ਸਾਈਡ ਹੋ ਗਈ। ਹਾਂ, ਇੱਥੇ ਤੋਂ ਨਾਲ ਲੈ ਕੇ ਜਾਏ ਨਹੀਂ ਜਾਂਦੇ, ਪਰ ਦੂਸਰੇ ਰਸਤੇ ਸੇਫ਼ਸਾਈਡ ਕੀਤੀ ਜਾ ਸਕਦੀ ਹੈ।

**ਪ੍ਰਸ਼ਨਕਰਤਾ :** ਪਰ ਵੈਸੇ ਤਾਂ ਉਹ ਨਾਲ ਹੀ ਲੈ ਗਏ, ਵਰਗਾ ਕਹਾਉਂਦਾ ਹੈ ਨਾ?

**ਦਾਦਾਸ਼੍ਰੀ :** ਹਾਂ, ਨਾਲ ਲੈ ਜਾਣ ਵਰਗਾ ਹੀ, ਆਪਣੀ ਸੇਫ਼ਸਾਈਡ ਵਾਲਾ। ਯਾਨੀ ਕਿਸੇ ਵੀ ਤਰੀਕੇ ਦੂਸਰਿਆਂ ਨੂੰ ਕੁੱਝ ਵੀ ਸੁੱਖ ਮਿਲੇ, ਉਸਦੇ ਲਈ ਖਰਚ ਕਰਨੇ ਚਾਹੀਦੇ ਹਨ। ਉਹ ਸਭ ਤੁਹਾਡੀ ਸੇਫ਼ਸਾਈਡ ਹੈ।

**ਪ੍ਰਸ਼ਨਕਰਤਾ :** ਲੱਛਮੀ ਦਾ ਸਦਉਪਯੋਗ ਕਿਸ ਨੂੰ ਕਹਿੰਦੇ ਹਨ?

**ਦਾਦਾਸ਼੍ਰੀ :** ਲੋਕਾਂ ਦੇ ਉਪਯੋਗ ਦੇ ਲਈ ਜਾਂ ਭਗਵਾਨ ਦੇ ਲਈ ਖਰਚੋ, ਉਹ ਸਦਉਪਯੋਗ ਕਹਾਉਂਦਾ ਹੈ।

## ਸਾਡੀ ਵੀ ਭਾਵਨਾ ਸਦਾ ਰਹੀ

ਮੇਰੇ ਕੋਲ ਲੱਛਮੀ ਹੁੰਦੀ ਤਾਂ ਮੈਂ ਲੱਛਮੀ ਵੀ ਦਿੰਦਾ, ਪਰ ਇਹੋ ਜਿਹੀ ਲੱਛਮੀ ਮੇਰੇ ਕੋਲ ਹਾਲੇ ਆਈ ਨਹੀਂ ਅਤੇ ਆਵੇ ਤਾਂ ਹੁਣ ਵੀ ਦੇਣ ਲਈ ਤਿਆਰ ਹਾਂ। ਕੀ ਮੈਂ ਸਭ ਕੁੱਝ ਨਾਲ ਲੈ ਜਾਣਾ ਹੈ? ਪਰ ਕੁੱਝ ਦਿਓ ਸਭ ਨੂੰ! ਫਿਰ ਵੀ ਜਗਤ ਨੂੰ ਲੱਛਮੀ ਦੇਣ ਦੀ ਬਜਾਏ, ਕਿਸ ਤਰ੍ਹਾਂ ਇਸ ਸੰਸਾਰ ਵਿੱਚ ਸਭ ਸੁਖੀ ਹੋਣ, ਜੀਵਨ ਕਿਵੇਂ ਜੀਵਿਆ ਜਾਵੇ, ਇਹੋ ਜਿਹਾ ਮਾਰਗ ਦਿਖਾਓ। ਲੱਛਮੀ ਤਾਂ ਦਸ ਹਜ਼ਾਰ ਦੇਈਏ ਨਾ ਤਾਂ ਦੂਸਰੇ ਦਿਨ ਉਹ ਨੌਕਰੀ ਬੰਦ ਕਰ ਦੇਵੇਗਾ, ਇਸ ਲਈ ਨਹੀਂ ਦਿੰਦੇ ਲੱਛਮੀ। ਇਸ ਤਰ੍ਹਾਂ ਲੱਛਮੀ ਦੇਣਾ ਗੁਨਾਹ ਹੈ।

ਮਨੁੱਖ ਨੂੰ ਆਲਸੀ ਬਣਾ ਦਿੰਦਾ ਹੈ। ਇਸ ਲਈ ਬਾਪ ਨੂੰ ਬੇਟੇ ਦੇ ਲਈ ਲੱਛਮੀ ਜ਼ਿਆਦਾ ਨਹੀਂ ਦੇਣੀ ਚਾਹੀਦੀ, ਨਹੀਂ ਤਾਂ ਬੇਟਾ ਸ਼ਰਾਬੀ ਹੋ ਜਾਵੇਗਾ। ਮਨੁੱਖ ਨੂੰ ਚੈਨ ਮਿਲਿਆ ਕਿ ਬਸ, ਦੂਸਰੇ ਉਲਟੇ ਰਸਤਿਆਂ ਤੇ ਲੱਗ ਜਾਂਦਾ ਹੈ।

## ਬੱਚਿਆਂ ਨੂੰ ਦੇਣਾ ਜਾਂ ਦਾਨ ਕਰਨਾ?

**ਪ੍ਰਸ਼ਨਕਰਤਾ :** ਪੁੰਨ ਦੇ ਉਦੈ ਨਾਲ ਜ਼ਰੂਰਤ ਤੋਂ ਜ਼ਿਆਦਾ ਲੱਛਮੀ ਦੀ ਪ੍ਰਾਪਤੀ ਹੋਵੇ ਤਾਂ?

**ਦਾਦਾਸ਼੍ਰੀ :** ਤਾਂ ਖਰਚ ਕਰ ਦੇਣੀ ਚਾਹੀਦੀ ਹੈ। ਸੰਤਾਨਾਂ ਦੇ ਲਈ ਜ਼ਿਆਦਾ ਰੱਖਣੀ ਨਹੀਂ ਚਾਹੀਦੀ। ਉਹਨਾਂ ਨੂੰ ਪੜ੍ਹਾਉਣਾ-ਲਿਖਾਉਣਾ, ਸੱਭ ਕੰਪਲੀਟ ਕਰਕੇ, ਉਹਨਾਂ ਨੂੰ ਸਰਵਿਸ ਤੇ ਲਗਾ ਦਿੱਤਾ, ਤਾਂ ਫਿਰ ਉਹ ਕੰਮ ਤੇ ਲੱਗ ਗਏ। ਇਸਲਈ ਬਹੁਤ ਰੱਖਣੀ ਨਹੀਂ ਚਾਹੀਦੀ। ਥੋੜਾ ਬੈਂਕ ਵਿੱਚ, ਕਿਸੇ ਜਗ੍ਹਾ ਤੇ ਰੱਖ ਦੇਣਾ, ਦਸ-ਵੀਹ ਹਜ਼ਾਰ, ਜੇ ਕਦੇ ਮੁਸ਼ਕਿਲ ਵਿੱਚ ਪਿਆ ਹੋਵੇ ਤਾਂ ਉਸਨੂੰ ਦੇ ਦੇਣਾ। ਉਸਨੂੰ ਦੱਸਣਾ ਨਹੀਂ ਕਿ, ਭਾਈ ਮੈਂ ਰੱਖੇ ਹੋਏ ਹਨ। ਹਾਂ, ਨਹੀਂ ਤਾਂ ਮੁਸ਼ਕਿਲ ਵਿੱਚ ਨਾ ਆਉਂਦੇ ਹੋਣ ਤਾਂ ਵੀ ਖੜੀ ਕਰ ਦੇਣਗੇ।

ਇੱਕ ਆਦਮੀ ਨੇ ਮੈਨੂੰ ਪ੍ਰਸ਼ਨ ਕੀਤਾ ਕਿ 'ਬੱਚਿਆਂ ਨੂੰ ਕੁੱਝ ਦੇਣਾ ਚਾਹੀਦਾ ਹੈ?' ਮੈਂ ਕਿਹਾ, 'ਸੰਤਾਨਾਂ ਨੂੰ ਦੇਣਾ ਚਾਹੀਦਾ ਹੈ। ਸਾਡੇ ਬਾਪ ਨੇ ਸਾਨੂੰ ਜੋ ਦਿੱਤਾ ਹੋਵੇ ਉਹ ਸੱਭ ਦੇਣਾ ਚਾਹੀਦਾ ਹੈ। ਵਿੱਚ ਦਾ ਜੋ ਮਾਲ ਹੈ, ਉਹ ਆਪਣਾ। ਉਸਨੂੰ ਅਸੀਂ ਚਾਹੇ ਜਿੱਥੇ ਧਰਮ ਦੇ ਲਈ ਦਾਨ ਵਿੱਚ ਖਰਚ ਕਰ ਦੇਈਏ।'

**ਪ੍ਰਸ਼ਨਕਰਤਾ :** ਸਾਡੇ ਵਕੀਲਾਂ ਦੇ ਕਾਨੂੰਨ ਵਿੱਚ ਵੀ ਏਦਾਂ ਹੈ ਕਿ ਪੁਰਖਿਆਂ ਦੀ ਸੰਪੱਤੀ ਹੈ, ਉਸਨੂੰ ਸੰਤਾਨਾਂ ਨੂੰ ਦੇਣੀ ਹੀ ਪਵੇਗੀ ਅਤੇ ਸਵਉਪਾਰਜਿਤ ਹੈ, ਉਸਦਾ ਬਾਪ ਨੂੰ ਜੋ ਕਰਨਾ ਹੋਵੇ ਉਹ ਕਰੇ।

**ਦਾਦਾਸ਼੍ਰੀ :** ਹਾਂ, ਜੋ ਕਰਨਾ ਹੋਵੇ ਉਹ ਕਰੇ। ਆਪਣੇ ਹੱਥੀਂ ਹੀ ਕਰ ਲੈਣਾ ਚਾਹੀਦਾ ਹੈ! ਆਪਣਾ ਮਾਰਗ ਕੀ ਕਹਿੰਦਾ ਹੈ ਕਿ ਤੇਰਾ ਖੁਦ ਦਾ ਮਾਲ ਹੋਵੇ, ਉਹ ਮਾਲ ਤੂੰ ਅਲੱਗ ਕਰਕੇ ਖਰਚ ਕਰ, ਤਾਂ ਉਹ ਤੇਰੇ ਨਾਲ ਆਵੇਗਾ। ਕਿਉਂਕਿ ਇਹ ਗਿਆਨ ਲੈਣ ਤੋਂ ਬਾਅਦ ਹੁਣ ਇੱਕ-ਦੋ ਅਵਤਾਰ

ਬਾਕੀ ਰਹੇ ਹਨ, ਇਸਲਈ ਨਾਲ ਚਾਹੀਦਾ ਹੈ ਨਾ? ਯਾਤਰਾ ਵਿੱਚ, ਦੂਸਰੇ ਪਿੰਡ ਜਾਂਦੇ ਹਾਂ ਤਾਂ ਥੋੜੇ ਪਰੌਂਠੇ ਲੈ ਜਾਂਦੇ ਹਾਂ, ਤਾਂ ਇਹ ਨਹੀਂ ਚਾਹੀਦਾ ਸਭ?

**ਪ੍ਰਸ਼ਨਕਰਤਾ :** ਜ਼ਿਆਦਾ ਤਾਂ ਕਦੋਂ ਕਹਾਉਂਦਾ ਹੈ? ਟ੍ਰਸਟੀ ਦੀ ਤਰ੍ਹਾਂ ਰਹੇ ਤਾਂ?

**ਦਾਦਾਸ਼੍ਰੀ :** ਟ੍ਰਸਟੀ ਦੀ ਤਰ੍ਹਾਂ ਰਹਿਣਾ ਉੱਤਮ ਹੈ। ਪਰ ਏਦਾਂ ਨਹੀਂ ਰਿਹਾ ਜਾ ਸਕਦਾ। ਸਭ ਤੋਂ ਨਹੀਂ ਰਿਹਾ ਜਾ ਸਕਦਾ। ਉਹ ਵੀ ਸੰਪੂਰਨ ਟ੍ਰਸਟੀ ਦੀ ਤਰ੍ਹਾਂ ਨਹੀਂ ਰਹਿ ਸਕਦੇ। ਟ੍ਰਸਟੀ ਅਰਥਾਤ ਜੋ ਗਿਆਤਾ-ਦ੍ਰਿਸ਼ਟਾ ਹੋਇਆ। ਪਰ ਟ੍ਰਸਟੀ ਦੀ ਤਰ੍ਹਾਂ ਸੰਪੂਰਨ ਨਹੀਂ ਰਿਹਾ ਜਾਂਦਾ। ਪਰ ਭਾਵ ਏਦਾਂ ਹੋਵੇ ਨਾ ਤਾਂ ਥੋੜਾ-ਬਹੁਤ ਰਹਿ ਸਕਦੇ ਹਾਂ।

ਬੱਚਿਆਂ ਨੂੰ ਤਾਂ ਕਿੰਨਾ ਦੇਣਾ ਹੁੰਦਾ ਹੈ? ਸਾਡੇ ਫ਼ਾਦਰ ਨੇ ਦਿੱਤਾ ਹੋਵੇ ਉਨਾਂ, ਕੁੱਝ ਨਾ ਦਿੱਤਾ ਹੋਵੇ ਤਾਂ ਵੀ ਸਾਨੂੰ ਕੁੱਝ ਨਾ ਕੁੱਝ ਤਾਂ ਦੇਣਾ ਚਾਹੀਦਾ ਹੈ।

ਬੇਟੇ ਸ਼ਰਾਬੀ ਬਣਦੇ ਹਨ, ਬਹੁਤ ਵੈਭਵ ਹੋਵੇ ਤਾਂ?

**ਪ੍ਰਸ਼ਨਕਰਤਾ :** ਹਾਂ ਬਣਦੇ ਹਨ। ਬੇਟੇ ਸ਼ਰਾਬੀ ਨਾ ਬਣਨ ਉਨਾਂ ਤਾਂ ਦੇਣਾ ਚਾਹੀਦਾ ਹੈ?

**ਦਾਦਾਸ਼੍ਰੀ :** ਉਨਾਂ ਹੀ ਦੇਣਾ ਚਾਹੀਦਾ ਹੈ।

**ਪ੍ਰਸ਼ਨਕਰਤਾ :** ਜ਼ਿਆਦਾ ਵੈਭਵ ਦੇਈਏ ਤਾਂ ਉਦਾਂ ਹੋ ਜਾਂਦਾ ਹੈ।

**ਦਾਦਾਸ਼੍ਰੀ :** ਹਾਂ, ਉਹ ਹਮੇਸ਼ਾ ਉਸਦਾ ਮੋਕਸ਼ ਵਿਗਾੜੇਗਾ। ਹਮੇਸ਼ਾ ਤਰੀਕੇ ਨਾਲ ਹੀ ਚੰਗਾ! ਬੱਚਿਆਂ ਨੂੰ ਜ਼ਿਆਦਾ ਦੇਣਾ ਉਹ ਗੁਨਾਹ ਹੈ। ਇਹ ਤਾਂ ਫੌਰਨ ਵਾਲੇ ਸਭ ਸਮਝਦੇ ਹਨ! ਕਿੰਨੇ ਸਮਝਦਾਰ ਹਨ! ਇਹਨਾਂ ਨੂੰ ਤਾਂ ਸੱਤ ਪੀੜੀਆਂ ਤੱਕ ਦਾ ਲੋਭ! ਮੇਰੀ ਸੱਤਵੀਂ ਪੀੜੀ ਦੇ ਮੇਰੇ ਬੱਚੇ ਦੇ ਉੱਥੇ ਏਦਾਂ ਹੋਵੇ। ਕਿੰਨੇ ਲੋਭੀ ਹਨ ਇਹ ਲੋਕ? ਬੇਟੇ ਨੂੰ ਸਾਨੂੰ ਕਮਾਉਂਦਾ-ਧਮਾਉਂਦਾ ਕਰ ਦੇਣਾ ਚਾਹੀਦਾ ਹੈ, ਉਹ ਸਾਡਾ ਫ਼ਰਜ਼ ਅਤੇ ਬੇਟੀਆਂ ਨੂੰ ਸਾਨੂੰ ਵਿਆਹ ਦੇਣਾ ਚਾਹੀਦਾ ਹੈ। ਬੇਟੀਆਂ ਨੂੰ ਕੁੱਝ ਦੇਣਾ ਚਾਹੀਦਾ ਹੈ। ਅੱਜਕਲ੍ਹ ਬੇਟੀਆਂ ਨੂੰ ਹਿੱਸਾ ਦਿਵਾਉਂਦੇ ਹਨ ਨਾ ਹਿੱਸੇਦਾਰ ਦੀ ਤਰ੍ਹਾਂ? ਵਿਆਹੁਣ ਵਿੱਚ ਖਰਚ ਹੁੰਦਾ ਹੈ ਨਾ? ਫਿਰ

ਉੱਪਰ ਤੋਂ ਥੋੜਾ ਬਹੁਤ ਦੇਈਏ। ਉਸਨੂੰ ਗਹਿਣੇ ਦਿੱਤੇ, ਉਹ ਦਿੰਦੇ ਹੀ ਹਾਂ ਨਾ! ਪਰ ਖੁਦ ਦਾ ਤਾਂ ਖੁਦ ਹੀ ਖਰਚ ਕਰਨਾ ਚਾਹੀਦਾ ਹੈ।

**ਪ੍ਰਸ਼ਨਕਰਤਾ :** ਬੱਚਿਆਂ ਨੂੰ ਪਰਿਵਾਰਿਕ ਬਿਜ਼ਨੈਸ ਦੇਣਾ ਅਤੇ ਕਰਜ਼ ਦੇਣਾ ਚਾਹੀਦਾ ਹੈ ਨਾ?

**ਦਾਦਾਸ਼੍ਰੀ :** ਸਾਡੇ ਕੋਲ ਮਿਲੀਅਨ ਡਾਲਰ ਹੋਣ ਜਾਂ ਅੱਧਾ ਮਿਲੀਅਨ ਡਾਲਰ ਹੋਣ, ਫਿਰ ਵੀ ਬੇਟਾ ਜਿਸ ਮਕਾਨ ਵਿੱਚ ਰਹਿੰਦਾ ਹੋਵੇ, ਉਹ ਬੇਟੇ ਨੂੰ ਦੇਣਾ। ਉਸ ਤੋਂ ਬਾਅਦ ਇੱਕ ਕੰਮ ਸ਼ੁਰੂ ਕਰਕੇ ਦੇਣਾ, ਉਸਨੂੰ ਪਸੰਦ ਹੋਵੇ ਉਹ। ਕਿਹੜਾ ਕੰਮ ਉਸਨੂੰ ਪਸੰਦ ਹੈ, ਉਹ ਪੁੱਛ ਕੇ ਜੋ ਕੰਮ ਉਸਨੂੰ ਠੀਕ ਲੱਗੇ, ਉਹ ਕਰਵਾ ਦੇਣਾ ਅਤੇ ਪੱਚੀ-ਤੀਹ ਹਜ਼ਾਰ ਬੈਂਕ ਤੋਂ ਲੈ ਦੇਣਾ, ਲੋਨ ਤੇ। ਤਾਂ ਭਰਦਾ ਰਹੇਗਾ ਆਪਣੇ ਆਪ ਅਤੇ ਥੋੜੇ ਬਹੁਤ ਆਪਾਂ ਨੂੰ ਦੇ ਦੇਣੇ ਚਾਹੀਦੇ ਹਨ। ਉਸਨੂੰ ਚਾਹੀਦੇ ਹਨ ਉਸ ਵਿੱਚੋਂ ਅੱਧੀ ਰਕਮ ਅਸੀਂ ਦੇਣੀ ਅਤੇ ਅੱਧੀ ਬੈਂਕ ਤੋਂ ਤਾਂਕਿ ਲੋਨ ਭਰਦਾ ਰਹੇ। ਯਾਨੀ ਧੱਕਾ ਲਗਾਉਣ ਵਾਲਾ ਚਾਹੀਦਾ ਹੈ ਉਸਨੂੰ। ਜਿਸ ਨਾਲ ਸ਼ਰਾਬ ਨਾ ਪੀਵੇ। ਫਿਰ ਬੇਟਾ ਕਹੇ ਕਿ 'ਇਸ ਸਾਲ ਮੇਰੇ ਤੋਂ ਲੋਨ ਭਰਿਆ ਨਹੀਂ ਜਾਵੇਗਾ।' ਤਾਂ ਕਹੋ ਕਿ ਮੈਂ ਲਿਆ ਦਿੰਦਾ ਹਾਂ ਤੈਨੂੰ ਪੰਜ ਹਜ਼ਾਰ, ਪਰ ਜਲਦੀ ਮੋੜ ਦੇਣੇ ਹਨ। ਯਾਨੀ ਪੰਜ ਹਜ਼ਾਰ ਲਿਆ ਦੇਣਾ। ਫਿਰ ਅਸੀਂ ਉਹਨਾਂ ਪੰਜ ਹਜ਼ਾਰ ਦੀ ਯਾਦ ਦਵਾਈਏ, 'ਉਹ ਜਲਦੀ ਦੇ ਦੇਣੇ ਹਨ, ਏਦਾਂ ਕਿਹਾ ਹੈ।' ਏਦਾਂ ਯਾਦ ਕਰਾਈਏ ਤਾਂ ਬੇਟਾ ਕਹੇ, 'ਤੁਸੀਂ ਹੁਣ ਕਿਚ-ਕਿਚ (ਟੈਂ-ਟੈਂ) ਨਾ ਕਰੋ।' ਇਸ ਲਈ ਸਾਨੂੰ ਸਮਝ ਜਾਣਾ ਚਾਹੀਦਾ ਹੈ। 'ਬਹੁਤ ਚੰਗਾ ਹੈ ਇਹ।' ਇਸ ਲਈ ਫਿਰ ਤੋਂ ਲੈਣ ਨਹੀਂ ਆਵੇਗਾ ਨਾ! ਸਾਨੂੰ ਹਰਜ਼ ਨਹੀਂ ਹੈ, 'ਕਿਚ-ਕਿਚ (ਟੈਂ-ਟੈਂ) ਕਰਦੇ ਹੋ' ਏਦਾਂ ਕਹੇ, ਪਰ ਲੈਣ ਨਹੀਂ ਆਵੇਗਾ ਨਾ!

ਅਰਥਾਤ ਸਾਡੀ ਸੇਫ਼ਸਾਈਡ ਸਾਨੂੰ ਰੱਖਣੀ ਹੈ ਅਤੇ ਫਿਰ ਗਲਤ ਨਹੀ ਦਿਖਦੇ, ਬੇਟੇ ਦੇ ਸਾਹਮਣੇ। ਬੇਟਾ ਕਹੇਗਾ, 'ਪਿਤਾ ਜੀ ਤਾਂ ਚੰਗੇ ਹਨ, ਪਰ ਮੇਰਾ ਸੁਭਾਅ ਟੇਢਾ ਹੈ। ਮੈਂ ਉਲਟਾ ਕਿਹਾ ਇਸਲਈ। ਬਾਕੀ ਪਿਤਾ ਜੀ ਤਾਂ ਬਹੁਤ ਚੰਗੇ ਹਨ।' ਮਤਲਬ ਦੌੜ ਜਾਣਾ ਹੈ, ਇਸ ਸੰਸਾਰ ਵਿੱਚੋਂ।

## ਆਦਰਸ਼ ਵਿਲ

ਬੇਟੀ ਨੂੰ ਅਮੁਕ ਪ੍ਰਮਾਣ ਵਿੱਚ ਦੇਣਾ। ਬੇਟੇ ਨੂੰ ਦੇਣਾ, ਪਰ ਅਮੁਕ ਪ੍ਰਮਾਣ ਵਿੱਚ। ਬਾਕੀ ਅੱਧੀ ਪੂੰਜੀ ਤਾਂ ਆਪਣੇ ਕੋਲ ਹੀ ਰਹਿਣ ਦੇਣਾ। ਅਰਥਾਤ ਪ੍ਰਾਈਵੇਟ! ਜ਼ਾਹਿਰ ਨਾ ਕਰੋ ਉਸ ਤਰ੍ਹਾਂ ਦੀ। ਦੂਸਰਾ ਸੱਭ ਜ਼ਾਹਿਰ ਕਰਨਾ ਅਤੇ ਕਹਿਣਾ ਕਿ ਸਾਨੂੰ ਦੋ ਜਣਿਆਂ ਨੂੰ ਜਿਉਂਦੇ ਰਹਿਣ ਤੱਕ ਚਾਹੀਦਾ ਹੈ ਨਾ?

ਅਰਥਾਤ ਸਾਨੂੰ ਤਰੀਕੇ ਨਾਲ ਸਮਝਦਾਰੀ ਨਾਲ ਕੰਮ ਕਰਨਾ ਹੈ।

**ਪ੍ਰਸ਼ਨਕਰਤਾ :** ਪਰ ਮਨੁੱਖ ਮਰ ਜਾਵੇ, ਉਸ ਤੋਂ ਬਾਅਦ ਦੀ ਵਿਲ ਕਿਸ ਤਰ੍ਹਾਂ ਦੀ ਹੋਣੀ ਚਾਹੀਦੀ ਹੈ?

**ਦਾਦਾਸ਼੍ਰੀ :** ਨਾ, ਮਰਨ ਤੋਂ ਬਾਅਦ ਤਾਂ ਜੋ ਹੈ ਨਾ ਸਾਡੇ ਕੋਲ, ਢਾਈ ਲੱਖ ਰੁਪਏ ਬਚੇ ਹਨ, ਉਹ ਤਾਂ ਆਪਣੀ ਹਾਜ਼ਰੀ ਵਿੱਚ ਹੀ, ਮਰਨ ਤੱਕ ਰਹਿਣ ਹੀ ਨਾ ਦੇਣਾ। ਹੋ ਸਕੇ ਤਾਂ ਉਵਰਡਰਾਫ਼ਟ ਨਿਕਲਵਾ ਲੈਣਾ। ਹਸਪਤਾਲ ਦੇ, ਗਿਆਨਦਾਨ ਦੇ, ਸਾਰੇ ਉਵਰਡਰਾਫ਼ਟ ਨਿਕਲਵਾ ਲੈਣਾ ਅਤੇ ਫਿਰ ਬਚੇ ਉਹ ਬੱਚਿਆਂ ਨੂੰ ਦੇਣਾ। ਉਹ ਬਚਾਉਣਾ ਵੀ ਸਹੀ, ਥੋੜਾ। ਉਹ ਲਾਲਚ ਉਹਨਾਂ ਦਾ ਹੈ ਨਾ, ਉਸ ਲਾਲਚ ਦੇ ਲਈ ਪੰਜਾਹ ਹਜ਼ਾਰ ਰੱਖਣਾ। ਫਿਰ ਦੂਸਰੇ ਦੋ ਲੱਖ ਦਾ ਉਵਰਡਰਾਫ਼ਟ ਨਿਕਲਵਾ ਲੈਣਾ, ਅਗਲੇ ਭਵ ਅਸੀਂ ਕੀ ਕਰਾਂਗੇ? ਇਹ ਸਭ ਪਿਛਲੇ ਅਵਤਾਰ ਦੇ ਉਵਰਡਰਾਫ਼ਟ ਹੁਣ ਖਰਚ ਕਰਦੇ ਹੋ, ਤਾਂ ਇਸ ਅਵਤਾਰ ਵਿੱਚ ਉਵਰਡਰਾਫ਼ਟ ਨਹੀਂ ਨਿਕਲਵਾਉਣਾ ਪਵੇਗਾ? ਹਾਂ, ਕਿਸੇ ਨੂੰ ਅਸੀਂ ਇਹ ਨਹੀਂ ਦਿੱਤੇ। ਇਹ ਲੋਕਾਂ ਦੇ ਹਿੱਤ ਦੇ ਲਈ, ਲੋਕ ਕਲਿਆਣ ਦੇ ਲਈ ਖਰਚ ਕੀਤੇ, ਉਹ ਤਾਂ ਉਵਰਡਰਾਫ਼ਟ ਕਹਾਉਂਦਾ ਹੈ। ਬੇਟਿਆਂ ਨੂੰ ਦੇ ਕੇ ਤਾਂ ਪਛਤਾਏ ਹਨ। ਏਦਾਂ ਪਛਤਾਏ ਸੀ ਨਾ ਅਸਲ ਵਿੱਚ! ਬੇਟੇ ਦਾ ਹਿਤ ਕਿਵੇਂ ਕਰਨਾ, ਇਹ ਸਾਨੂੰ ਸਮਝਣਾ ਚਾਹੀਦਾ ਹੈ। ਇਸਲਈ ਮੇਰੇ ਕੋਲ ਆ ਕੇ ਗੱਲਬਾਤ ਕਰ ਲੈਣੀ ਚਾਹੀਦੀ ਹੈ।

ਇਸ ਲਈ ਮੈਂ ਕਹਿੰਦਾ ਹਾਂ ਕਿ ਮਿੱਟੀ ਵਿੱਚ ਜਾਵੇ, ਉਸਦੇ ਨਾਲੋਂ ਕਿਸੇ ਚੰਗੇ ਰਸਤੇ ਜਾਵੇ, ਏਦਾਂ ਕੁੱਝ ਕਰੋ। ਨਾਲ ਕੰਮ ਆਵੇਗਾ ਅਤੇ ਉੱਥੇ ਤਾਂ ਜਾਂਦੇ ਸਮੇਂ ਚਾਰ ਨਾਰੀਅਲ ਬੰਨਣਗੇ ਨਾ! ਅਤੇ ਉਸ ਵਿੱਚ ਵੀ ਬੇਟਾ ਕੀ ਕਹੇਗਾ, 'ਜ਼ਰਾ ਸਸਤੇ ਵਾਲੇ ਬਿਨਾਂ ਪਾਣੀ ਦੇ ਦੇਣਾ!' ਤੁਹਾਡੇ ਕੋਲ ਜੇ ਜ਼ਿਆਦਾ ਹੋਵੇ, ਤਾਂ ਚੰਗੇ

ਰਸਤੇ ਪੈਸੇ ਖਰਚ ਕਰਨਾ, ਲੋਕਾਂ ਦੇ ਸੁੱਖ ਦੇ ਲਈ ਖਰਚ ਕਰਨਾ। ਉਨੇ ਹੀ ਤੁਹਾਡੇ, ਬਾਕੀ ਗਟਰ ਵਿੱਚ....

ਇਹ ਤਾਂ ਏਦਾਂ ਸਭ ਨਹੀਂ ਬੋਲਣਾ ਚਾਹੀਦਾ, ਫਿਰ ਵੀ ਅਸੀਂ ਕਹਿੰਦੇ ਹਾਂ!

## ਅਤੇ ਇਸ ਤਰ੍ਹਾਂ ਹਿਸਾਬ ਚੁਕ ਜਾਂਦੇ ਹਨ

**ਪ੍ਰਸ਼ਨਕਰਤਾ :** ਇੱਕ ਮਨੁੱਖ ਨੂੰ ਅਸੀਂ ਪੰਜ ਸੌ ਰੁਪਏ ਦਿੱਤੇ ਅਤੇ ਰੁਪਏ ਉਹ ਮੋੜ ਨਾ ਸਕਿਆ। ਅਤੇ ਦੂਸਰਾ, ਅਸੀਂ ਪੰਜ ਸੌ ਰੁਪਏ ਦਾ ਦਾਨ ਦਿੱਤਾ। ਇਹਨਾਂ ਦੋਨਾਂ ਵਿੱਚ ਕੀ ਅੰਤਰ ਹੈ?

**ਦਾਦਾਸ਼੍ਰੀ :** ਇਹ ਦਾਨ ਦਿੱਤਾ ਉਹ ਅਲੱਗ ਵਸਤੂ ਹੈ। ਉਸ ਵਿੱਚ ਜੋ ਦਾਨ ਲੈਂਦਾ ਹੈ, ਉਹ ਕਰਜ਼ਦਾਰ ਨਹੀਂ ਹੁੰਦਾ। ਤੁਹਾਡੇ ਦਾਨ ਦਾ ਬਦਲਾ ਤੁਹਾਨੂੰ ਦੂਸਰੀ ਤਰ੍ਹਾਂ ਮਿਲਦਾ ਹੈ। ਦਾਨ ਲੈਣ ਵਾਲਾ ਮਨੁੱਖ, ਉਹ ਬਦਲਾ ਨਹੀਂ ਦਿੰਦਾ ਹੈ। ਜਦੋਂ ਕਿ ਉਸ ਵਿੱਚ ਤਾਂ ਤੁਸੀਂ ਜਿਸ ਕੋਲੋਂ ਪੈਸੇ ਮੰਗਦੇ ਹੋ, ਉਸਦੇ ਕੋਲੋਂ ਹੀ ਤੁਹਾਨੂੰ ਦਿਵਾਉਣਾ ਪੈਂਦਾ ਹੈ। ਪਰ ਆਖਿਰ ਦਹੇਜ਼ ਦੇ ਰੂਪ ਵਿੱਚ ਵੀ ਉਹ ਪੈਸੇ ਦਵੇਗਾ। ਆਪਣੇ ਇੱਥੇ ਨਹੀਂ ਕਹਿੰਦੇ ਕਿ ਲੜਕਾ ਹੈ ਗਰੀਬ ਪਰਿਵਾਰ ਦਾ, ਪਰ ਪਰਿਵਾਰ ਖ਼ਾਨਦਾਨੀ ਹੈ, ਇਸਲਈ ਪੰਜਾਹ ਹਜ਼ਾਰ ਉਸਨੂੰ ਦਹੇਜ਼ ਵਿੱਚ ਦਿਓ! ਇਹ ਕਾਹਦਾ ਦਹੇਜ਼ ਦਿੰਦੇ ਹਨ? ਇਹ ਤਾਂ ਜੋ ਬਕਾਇਆ ਹੈ, ਉਹੀ ਚੁਕਾਉਂਦੇ ਹਨ। ਅਰਥਾਤ ਇਹੋ ਜਿਹਾ ਹਿਸਾਬ ਹੈ ਸਾਰਾ। ਇੱਕ ਤਾਂ ਬੇਟੀ ਦਿੰਦੇ ਹਨ ਅਤੇ ਰੁਪਏ ਵੀ ਦਿੰਦੇ ਹਨ। ਇਸਲਈ, ਏਦਾਂ ਸਾਰਾ ਹਿਸਾਬ ਚੁਕਤਾ ਹੋ ਜਾਂਦਾ ਹੈ।

## ਭਰੋਸੇਯੋਗ ਕਹਿਣ ਵਾਲਾ

ਕੋਈ ਪੰਜ ਹਜ਼ਾਰ ਡਾਲਰ ਤੁਹਾਡੇ ਹੱਥ ਤੋਂ ਖੋਹ ਕੇ ਲੈ ਜਾਵੇ ਤਾਂ ਕੀ ਕਰੋਗੇ?

**ਪ੍ਰਸ਼ਨਕਰਤਾ :** ਏਦਾਂ ਕਈ ਖੋਹ ਲੈ ਗਏ ਹਨ। ਸਾਰੀਆਂ ਮਲਕੀਅਤਾਂ ਵੀ ਚਲੀਆਂ ਗਈਆਂ ਹਨ।

**ਦਾਦਾਸ਼੍ਰੀ :** ਤਾਂ ਕੀ ਕਰਦੇ ਹੋ? ਮਨ ਵਿੱਚ ਕੁੱਝ ਹੁੰਦਾ ਨਹੀਂ ਹੈ?

**ਪ੍ਰਸ਼ਨਕਰਤਾ :** ਕੁੱਝ ਨਹੀਂ।

**ਦਾਦਾਸ਼੍ਰੀ :** ਉਨਾਂ ਚੰਗਾ, ਫਿਰ ਤਾਂ ਸਮਝਦਾਰ ਹੋ। ਖੋਹੇ ਜਾਣ ਲਈ ਹੀ ਤਾਂ ਆਉਂਦਾ ਹੈ। ਇੱਥੇ ਨਹੀਂ ਖਰਚ ਹੋਵੇਗਾ ਤਾਂ ਉੱਥੇ ਚਲਾ ਜਾਵੇਗਾ। ਇਸਲਈ ਚੰਗੀ ਜਗ੍ਹਾ ਖਰਚ ਕਰ ਦੇਣਾ। ਨਹੀਂ ਤਾਂ ਹੋਰ ਜਗ੍ਹਾ ਤਾਂ ਖਰਚ ਹੋਣ ਵਾਲਾ ਹੈ ਹੀ। ਧਨ ਦਾ ਸੁਭਾਅ ਹੀ ਏਦਾਂ ਦਾ ਹੈ, ਇਸਲਈ ਚੰਗੇ ਰਸਤੇ ਨਹੀਂ ਗਿਆ ਤਾਂ ਉਲਟੇ ਰਸਤੇ ਜਾਵੇਗਾ। ਚੰਗੇ ਰਸਤੇ ਘੱਟ ਗਿਆ ਅਤੇ ਉਲਟੇ ਰਸਤੇ ਜ਼ਿਆਦਾ ਗਿਆ।

**ਪ੍ਰਸ਼ਨਕਰਤਾ :** ਚੰਗਾ ਰਸਤਾ ਦੱਸੋ। ਪਤਾ ਕਿਸ ਤਰ੍ਹਾਂ ਚੱਲੇ ਕਿ ਰਸਤਾ ਚੰਗਾ ਹੈ ਜਾਂ ਖਰਾਬ?

**ਦਾਦਾਸ਼੍ਰੀ :** ਚੰਗਾ ਰਸਤਾ ਤਾਂ ਵੈਸੇ... ਅਸੀਂ ਇੱਕ ਪੈਸਾ ਲੈਂਦੇ ਨਹੀਂ ਹਾਂ। ਮੈਂ ਆਪਣੇ ਘਰ ਦੇ ਕੱਪੜੇ ਪਹਿਨਦਾ ਹਾਂ। ਇਸ ਦੇਹ ਦਾ ਮੈਂ ਮਾਲਕ ਨਹੀਂ! ਛੱਬੀ ਸਾਲ ਤੋਂ ਇਸ ਦੇਹ ਦਾ ਮੈਂ ਮਾਲਕ ਨਹੀਂ। ਇਸ ਬਾਣੀ ਦਾ ਮੈਂ ਮਾਲਕ ਨਹੀਂ। ਹੁਣ ਤੁਹਾਨੂੰ ਜਦੋਂ ਕੁੱਝ ਵਿਸ਼ਵਾਸ ਆਇਆ, ਮੇਰੇ ਤੇ ਕੁੱਝ ਵਿਸ਼ਵਾਸ ਬੈਠਿਆ, ਇਸਲਈ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਭਾਈ, ਫ਼ਲਾਣੀ ਜਗ੍ਹਾ ਤੁਸੀਂ ਪੈਸਾ ਲਗਾਵੋ ਤਾਂ ਚੰਗੇ ਰਸਤੇ ਖਰਚ ਹੋਵੇਗਾ। ਤੁਹਾਨੂੰ ਮੇਰੇ ਤੇ ਥੋੜਾ ਵਿਸ਼ਵਾਸ ਆਇਆ ਇਸਲਈ ਮੈਂ ਤੁਹਾਨੂੰ ਕਹਾਂ ਤਾਂ ਹਰਜ਼ ਹੈ?

**ਪ੍ਰਸ਼ਨਕਰਤਾ:** ਨਾ (ਹਾਂ)।

**ਦਾਦਾਸ਼੍ਰੀ :** ਉਹੀ ਚੰਗਾ ਰਸਤਾ ਹੈ। ਦੂਸਰਾ ਕਿਹੜਾ? ਕਹਿਣ ਵਾਲਾ ਭਰੋਸੇਯੋਗ ਹੋਣਾ ਚਾਹੀਦਾ ਹੈ। ਭਰੋਸੇਯੋਗ! ਜਿਸਦਾ ਕਮਿਸ਼ਨ ਨਾ ਹੋਵੇ, ਜ਼ਰਾ ਵੀ! ਇੱਕ ਪਾਈ ਵੀ ਉਸ ਵਿੱਚ ਕਮਿਸ਼ਨ ਨਾ ਹੋਵੇ, ਉਦੋਂ ਉਹ ਭਰੋਸੇਯੋਗ ਕਹਾਉਂਦਾ ਹੈ! ਏਦਾਂ ਸਾਨੂੰ ਦਿਖਾਉਣ ਵਾਲੇ ਮਿਲੇ ਨਹੀਂ ਹਨ। ਸਾਨੂੰ ਤਾਂ ਇਸ ਵਿੱਚ ਅਤੇ ਉਸ ਵਿੱਚ ਕਮਿਸ਼ਨ... (ਜਾਵੇ ਏਦਾਂ ਦਿਖਾਉਣ ਵਾਲੇ ਮਿਲੇ!)

**ਪ੍ਰਸ਼ਨਕਰਤਾ :** ਦਾਦਾ ਜੀ, ਸਾਨੂੰ ਰਸਤਾ ਦੱਸਦੇ ਰਹਿਣਾ।

**ਦਾਦਾਸ਼੍ਰੀ :** ਜਿੱਥੇ ਕੁੱਝ ਵੀ ਕਮਿਸ਼ਨ ਹੈ, ਉੱਥੇ ਗਲਤ ਰਸਤੇ ਤੇ ਪੈਸਾ ਜਾਂਦਾ ਹੈ। ਹੁਣ ਤੱਕ ਤਾਂ ਇਸ ਸੰਘ ਦੇ ਚਾਰ ਆਨੇ ਵੀ ਖਰਚ ਨਹੀਂ ਹੋਏ ਹਨ, ਕਿਸੇ ਕਾਰਕੂਨ ਜਾਂ ਉਸਦੇ ਨਾਮ ਤੇ। ਸਭ ਆਪਣੇ ਘਰ ਦੇ ਪੈਸਿਆਂ ਨਾਲ ਕੰਮ ਕਰ ਲੈਂਦੇ ਹਨ, ਇਹੋ ਜਿਹਾ ਇਹ ਸੰਘ, ਪਵਿੱਤਰ ਸੰਘ! ਇਸਲਈ ਸੱਚਾ ਰਸਤਾ

ਇਹ ਹੈ। ਜਦੋਂ ਪਾਉਣੇ ਹੋਣ, ਉਦੋਂ ਪਾਉਣਾ ਅਤੇ ਉਹ ਵੀ ਤੁਹਾਡੇ ਕੋਲ ਹੋਣ ਉਦੋਂ, ਨਾ ਹੋਣ ਤਾਂ ਨਾ ਪਾਉਣਾ। ਹੁਣ ਇਹ ਭਾਈ ਕਹਿਣ ਕਿ 'ਮੈਂ ਫਿਰ ਤੋਂ ਦੇਵਾਂ ਦਾਦਾ ਜੀ?' ਤਾਂ ਮੈਂ ਕਹਾਂ, ਨਾ, ਭਾਈ! ਤੂੰ ਤੇਰੇ ਧੰਦਾ ਕਰਦਾ ਰਹਿ। ਹੁਣ ਇੱਕ ਵਾਰ ਦਿੱਤਾ ਉਸਨੇ! ਇੱਥੇ ਫਿਰ ਤੋਂ ਦੇਣ ਦੀ ਜ਼ਰੂਰਤ ਨਹੀਂ। ਹੋਵੇ ਤਾਂ ਸ਼ਕਤੀ ਅਨੁਸਾਰ ਦਿਓ! ਦਸ ਰਤਲ ਵਜ਼ਨ ਉਠਾ ਸਕਦੇ ਹੋ ਤਾਂ ਅੱਠ ਰਤਲ ਉਠਾਉ, ਅਠਾਰਾਂ ਰਤਲ ਨਾ ਉਠਾਉ। ਦੁਖੀ ਹੋਣ ਦੇ ਲਈ ਨਹੀਂ ਕਰਨਾ ਹੈ। ਪਰ ਸਰਪਲੱਸ ਧਨ ਉਲਟੇ ਰਸਤੇ ਨਾ ਜਾਵੇ, ਇਸਲਈ ਇਹ ਰਸਤਾ ਦਿਖਾਉਂਦੇ ਹਾਂ। ਇਹ ਨਹੀਂ ਤਾਂ, ਲੋਭ ਵਿੱਚ ਅਤੇ ਲੋਭ ਵਿੱਚ ਹੀ ਚਿਤ ਰਿਹਾ ਕਰੇਗਾ, ਭਟਕਦਾ ਰਹੇਗਾ! ਇਸਲਈ ਗਿਆਨੀ ਪੁਰਖ ਦਿਖਾਉਂਦੇ ਹਨ ਕਿ ਅਮੁਕ ਜਗ੍ਹਾ ਦੇਣਾ।

## ਧਨ ਦਿਓ ਸੀਮੰਧਰ ਸਵਾਮੀ ਦੇ ਮੰਦਰ ਵਿੱਚ

ਜ਼ਿਆਦਾ ਧਨ ਹੋਵੇ ਤਾਂ ਸੀਮੰਧਰ ਸਵਾਮੀ ਦੇ ਮੰਦਰ ਵਿੱਚ ਦੇਣ ਯੋਗ ਹੈ, ਦੂਸਰਾ ਇੱਕ ਵੀ ਸਥਾਨ ਨਹੀਂ ਹੈ। ਘੱਟ ਧਨ ਹੋਵੇ ਤਾਂ ਮਹਾਤਮਾਵਾਂ ਨੂੰ ਭੋਜਨ ਕਰਵਾਉਣ ਵਰਗਾ ਦੂਸਰਾ ਕੁੱਝ ਵੀ ਨਹੀਂ ਹੈ! ਅਤੇ ਉਸ ਤੋਂ ਵੀ ਘੱਟ ਧਨ ਹੋਵੇ ਤਾਂ ਕਿਸੇ ਦੁਖੀ ਨੂੰ ਦੇਣਾ ਅਤੇ ਉਹ ਵੀ ਨਕਦ ਨਹੀਂ, ਖਾਣਾ-ਪੀਣਾ ਆਦਿ ਪਹੁੰਚਾ ਕੇ! ਘੱਟ ਧਨ ਵਿੱਚ ਵੀ ਦਾਨ ਕਰਨਾ ਹੋਵੇ ਤਾਂ ਰਾਸ ਆਵੇਗਾ ਕਿ ਨਹੀਂ ਆਵੇਗਾ?

## ਪਛਾਣੋ ਸੀਮੰਧਰ ਸਵਾਮੀ ਨੂੰ

ਤੁਸੀਂ ਇੱਥੇ ਸੀਮੰਧਰ ਸਵਾਮੀ ਦਾ ਨਾਮ ਤਾਂ ਸੁਣਿਆ ਹੈ ਨਾ? ਉਹ ਵਰਤਮਾਨ ਤੀਰਥੰਕਰ ਹਨ, ਮਹਾਂਵਿਦੇਹ ਖੇਤਰ ਵਿੱਚ! ਉਹਨਾਂ ਦੀ ਹਾਜ਼ਰੀ ਹੈ ਅੱਜ।

ਸੀਮੰਧਰ ਸਵਾਮੀ ਦੀ ਉਮਰ ਕਿੰਨੀ? ਸੱਠ-ਸੱਤਰ ਸਾਲ ਦੀ ਹੋਵੇਗੀ? ਪੌਣੇ ਦੋ ਲੱਖ ਸਾਲ ਦੀ ਉਮਰ ਹੈ! ਹਾਲੇ ਸਵਾ ਲੱਖ ਸਾਲ ਜਿਉਣ ਵਾਲੇ ਹਨ! ਇਹ ਉਹਨਾਂ ਦੇ ਨਾਲ ਤਾਰ, ਸਬੰਧ ਜੋੜ ਦਿੰਦਾ ਹਾਂ। ਕਿਉਂਕਿ ਉੱਥੇ ਜਾਣਾ ਹੈ। ਹੁਣ ਇੱਕ ਅਵਤਾਰ ਬਾਕੀ ਰਹੇਗਾ। ਇੱਥੇ ਤੋਂ ਸਿੱਧਾ ਮੋਕਸ਼ ਹੋਣ ਵਾਲਾ ਨਹੀਂ ਹੈ।

ਹੁਣ ਇੱਕ ਅਵਤਾਰ ਬਾਕੀ ਰਹੇਗਾ। ਉਹਨਾਂ ਦੇ ਕੋਲ ਬੈਠਣਾ ਹੈ, ਇਸਲਈ ਸਬੰਧ ਜੋੜ ਦਿੰਦਾ ਹਾਂ। ਇਹ ਭਗਵਾਨ ਸਾਰੇ ਵਲਡ ਦਾ ਕਲਿਆਣ ਕਰਨਗੇ। ਸਾਰੇ ਵਲਡ ਦਾ ਕਲਿਆਣ ਹੋਵੇਗਾ! ਸਾਰੇ ਵਲਡ ਦਾ ਕਲਿਆਣ ਹੋਵੇਗਾ ਨਿਮਿਤ ਨਾਲ। ਕਿਉਂਕਿ ਉਹ ਜੀਵਿਤ ਹਨ। ਗਏ ਹੋਏ ਹੋਣ ਨਾ, ਉਹ ਕੁੱਝ ਨਹੀਂ ਕਰ ਸਕਦੇ। ਕੇਵਲ ਪੁੰਨ ਬੰਧਦਾ ਹੈ।

## ਅਨੰਨਯ ਭਗਤੀ, ਉੱਥੇ ਦਿੱਤਾ ਜਾਂਦਾ ਹੈ

ਅਸੀਂ ਮੋਕਸ਼ ਵਿੱਚ ਜਾਣਾ ਹੈ, ਉੱਥੇ ਮੋਕਸ਼ ਵਿੱਚ ਜਾ ਸਕੀਏ ਏਨਾਂ ਪੁੰਨ ਚਾਹੀਦਾ ਹੈ। ਇੱਥੇ ਤੁਸੀਂ ਸੀਮੰਧਰ ਸਵਾਮੀ ਦਾ ਜਿੰਨਾ ਕਰੋਗੇ, ਉਸ ਸਭ ਤੁਹਾਡਾ ਆ ਗਿਆ। ਬਹੁਤ ਹੋ ਗਿਆ। ਉਸ ਵਿੱਚ ਏਦਾਂ ਨਹੀਂ ਕਿ ਇਹ ਘੱਟ ਹੈ। ਉਸ ਵਿੱਚ ਤਾਂ ਤੁਸੀਂ ਜੋ (ਦੇਣ ਦੇ ਲਈ) ਧਾਰਣਾ ਕੀਤੀ ਹੋਵੇ, ਉਹ ਸੱਭ ਕਰੋ। ਤਾਂ ਸੱਭ ਹੋ ਗਿਆ। ਫਿਰ ਇਸ ਤੋਂ ਜ਼ਿਆਦਾ ਕਰਨ ਦੀ ਜ਼ਰੂਰਤ ਨਹੀਂ। ਫਿਰ ਹਸਪਤਾਲ ਬਣਵਾਈਏ ਜਾਂ ਹੋਰ ਕੁੱਝ ਕਰੀਏ, ਉਹ ਸਭ ਅਲੱਗ ਰਸਤੇ ਤੇ ਜਾਂਦਾ ਹੈ।

## ਇਹ ਹਨ ਜਿਉਂਦੇ-ਜਾਗਦੇ ਦੇਵ

ਲੱਛਮੀ ਦੇ ਸਦਉਪਯੋਗ ਦਾ ਹੁਣ ਸਭ ਤੋਂ ਸੱਚਾ ਰਸਤਾ ਕਿਹੜਾ ਹੈ? ਤਾਂ ਕਹੀਏ, 'ਬਾਹਰ ਦਾਨ ਦੇਣਾ ਉਹ? ਕਾਲਜ ਵਿੱਚ ਪੈਸੇ ਦੇਣਾ ਉਹ?' ਤਾਂ ਕਹੀਏ, ਨਹੀਂ! ਆਪਣੇ ਇਹਨਾਂ ਮਹਾਤਮਾਵਾਂ ਨੂੰ ਚਾਹ-ਪਾਣੀ, ਨਾਸ਼ਤਾ ਕਰਵਾਓ। ਉਹਨਾਂ ਨੂੰ ਸੰਤੋਸ਼ ਦੇਣਾ, ਉਹ ਸਭ ਤੋਂ ਚੰਗਾ ਰਸਤਾ। ਇਹੋ ਜਿਹੇ ਮਹਾਤਮਾ ਵਲਡ ਵਿੱਚ ਮਿਲਣਗੇ ਨਹੀਂ। ਉੱਥੇ ਸਤਿਯੁੱਗ ਹੀ ਦਿਖਦਾ ਹੈ ਅਤੇ ਸੱਭ ਆਏ ਹੋਣ ਤਾਂ ਤੁਹਾਡਾ ਕਿਸ ਤਰ੍ਹਾਂ ਭਲਾ ਹੋਵੇ, ਇਹੀ ਸਾਰਾ ਦਿਨ ਭਾਵਨਾ।

ਪੈਸੇ ਨਾ ਹੋਣ ਨਾ, ਤਾਂ ਉਸਦੇ ਉੱਥੇ ਭੋਜਨ ਕਰੋ, ਰਹੋ, ਉਹ ਸਭ ਆਪਣਾ ਹੀ ਹੈ। ਆਹਮਣੇ-ਸਾਹਮਣੇ ਸਬੰਧਤ ਹੈ। ਜਿਸਦੇ ਕੋਲ ਸਰਪਲੱਸ ਹੈ, ਉਹ ਖਰਚੋ। ਅਤੇ ਜ਼ਿਆਦਾ ਹੋਵੇ ਤਾਂ ਮਨੁੱਖ ਮਾਤਰ ਨੂੰ ਸੁਖੀ ਕਰੋ, ਉਹ ਚੰਗਾ ਹੈ ਅਤੇ ਉਸ ਤੋਂ ਵੀ ਅੱਗੇ, ਜੀਵ ਮਾਤਰ ਦੇ ਸੁੱਖ ਦੇ ਲਈ ਖਰਚ ਕਰੋ।

ਬਾਕੀ ਸਕੂਲ ਵਿੱਚ ਦਿਓ, ਕਾਲਜ ਵਿੱਚ ਦਿਓ, ਉਸ ਨਾਲ ਨਾਮ ਹੋਵੇਗਾ, ਪਰ ਸੱਚਾ ਇਹ ਹੈ। ਇਹ ਮਹਾਤਮਾ ਬਿੱਲਕੁਲ ਸੱਚੇ ਹਨ, ਉਸਦੀ ਗਰੰਟੀ ਦਿੰਦਾ ਹਾਂ, ਬੇਸ਼ੱਕ ਕਿਹੋ ਜਿਹੇ ਵੀ ਹੋਣ। ਪੈਸੇ ਘੱਟ ਹੋਣਗੇ, ਫਿਰ ਵੀ ਉਹਨਾਂ ਦੀ ਨੀਅਤ ਸਾਫ਼ ਹੈ, ਭਾਵਨਾ ਵੀ ਬਹੁਤ ਸੋਹਣੀ ਹੈ। ਪ੍ਰਕ੍ਰਿਤੀ ਤਾਂ ਅਲੱਗ-ਅਲੱਗ ਹੁੰਦੀ ਹੀ ਹੈ। ਇਹ ਮਹਾਤਮਾ ਤਾਂ ਜਿਉਂਦੇ-ਜਾਗਦੇ ਦੇਵ ਹਨ। ਆਤਮਾ ਅੰਦਰ ਪ੍ਰਗਟ ਹੋ ਚੁੱਕਿਆ ਹੈ। ਇੱਕ ਪਲ ਵੀ ਆਤਮਾ ਨੂੰ ਭੁੱਲਦੇ ਨਹੀਂ। ਉੱਥੇ ਆਤਮਾ ਪ੍ਰਗਟ ਹੋਇਆ ਹੈ, ਉੱਥੇ ਭਗਵਾਨ ਹੈ।

**ਪ੍ਰਸ਼ਨਕਰਤਾ :** ਲੋਕਾਂ ਨੂੰ ਭੋਜਨ ਕਰਾਈਏ ਉਹ ਫ਼ਲਦਾ ਨਹੀ?

**ਦਾਦਾਸ਼੍ਰੀ :** ਉਹ ਫ਼ਲਦਾ ਹੈ ਨਾ। ਪਰ ਇੱਥੇ ਦੀ ਇੱਥੇ ਹੀ ਵਾਹ-ਵਾਹ ਹੁੰਦੀ ਹੈ, ਉਨਾਂ ਹੀ। ਉਸਦਾ ਫ਼ਲ ਇੱਥੇ ਦਾ ਇੱਥੇ ਹੀ ਮਿਲ ਜਾਂਦਾ ਹੈ ਅਤੇ ਉਹ ਉੱਥੇ ਮਿਲਦਾ ਹੈ, ਵਾਹ-ਵਾਹ ਨਹੀਂ ਹੁੰਦੀ, ਉਹ ਉੱਥੇ ਮਿਲਦਾ ਹੈ।

**ਪ੍ਰਸ਼ਨਕਰਤਾ :** ਅਰਥਾਤ ਨਾਲ ਲੈ ਜਾਣਾ, ਏਦਾਂ ਨਾ?

**ਦਾਦਾਸ਼੍ਰੀ :** ਉਹ ਨਾਲ ਲੈ ਜਾਣਾ। ਇਹ ਤੁਸੀਂ ਦਸ ਰੁਪਏ ਦਿੱਤੇ ਉਹ ਨਾਲ ਜਾਣਗੇ ਅਤੇ ਵਾਹ-ਵਾਹ ਹੋਈ ਤਾਂ ਖਰਚ ਹੋ ਗਿਆ।

**ਪ੍ਰਸ਼ਨਕਰਤਾ :** ਤਾਂ ਕੱਲ ਤੋਂ ਸੱਭ ਨੂੰ ਭੋਜਨ ਕਰਵਾਉਣਾ ਬੰਦ ਕਰ ਦੇਣਾ ਪਵੇਗਾ।

**ਦਾਦਾਸ਼੍ਰੀ :** ਭੋਜਨ ਕਰਵਾਉਣਾ, ਉਹ ਤਾਂ ਤੁਹਾਡੇ ਲਈ ਜ਼ਰੂਰੀ ਹੀ ਹੈ। ਜ਼ਰੂਰੀ ਤੋਂ ਤਾਂ ਕੀਤੇ ਬਿਨਾਂ ਛੁਟਕਾਰਾ ਹੀ ਨਹੀਂ ਹੁੰਦਾ।

ਇਹ ਤਾਂ ਏਦਾਂ ਹੈ ਨਾ, ਇਹਨਾਂ ਮਹਾਤਮਾਵਾਂ ਨੂੰ ਭੋਜਨ ਕਰਵਾਉਣਾ ਅਤੇ ਬਾਹਰ ਦੇ ਲੋਕਾਂ ਨੂੰ ਖਿਲਾਉਣਾ ਉਹ ਅਲੱਗ ਚੀਜ਼ ਹੈ। ਉਹ ਵਾਹ-ਵਾਹ ਦਾ ਕੰਮ ਹੈ। ਇੱਥੇ ਕੋਈ ਵਾਹ-ਵਾਹ ਕਹਿਣ ਨਹੀਂ ਆਉਂਦਾ। ਇਹ ਮਹਾਤਮਾ ਤਾਂ! ਵਲਡ ਵਿੱਚ ਕੋਈ ਇਹੋ ਜਿਹੇ ਪੁਰਖ ਨਹੀਂ ਮਿਲਣ ਵਾਲੇ ਜਾਂ ਇਹੋ ਜਿਹੇ ਬ੍ਰਾਹਮਣ ਨਹੀਂ ਮਿਲਣ ਵਾਲੇ, ਕਿ ਇਹੋ ਜਿਹੇ ਹੋਣ, ਕਿ ਜਿਹਨਾਂ ਨੂੰ ਤੁਹਾਡਾ ਕੁੱਝ ਵੀ ਲੈਣ ਦੀ ਇੱਛਾ ਨਾ ਹੋਵੇ, ਕੋਈ ਵੀ ਦ੍ਰਿਸ਼ਟੀਫੇਰ ਹੀ ਨਹੀਂ ਇਹਨਾਂ ਮਹਾਤਮਾਵਾਂ ਨੂੰ। ਇਹ ਮਹਾਤਮਾ ਕਿਹੋ ਜਿਹੇ ਹਨ, ਜੋ ਕਿਸੇ ਵੀ ਤਰ੍ਹਾਂ ਦਾ ਲਾਭ

ਲੈਣ ਵਿੱਚ ਨਹੀਂ ਪਏ ਹਨ, ਤਾਂ ਇਹੋ ਜਿਹੇ ਮਹਾਤਮਾ ਕਿੱਥੋਂ ਮਿਲਣਗੇ? ਇਹ ਤਾਂ ਸੰਸਾਰ ਸਾਰਾ ਸਵਾਰਥ ਵਾਲਾ, ਇਹ ਮਹਾਤਮਾ ਤਾਂ ਕਰੈਕਟ (ਸਹੀ) ਲੋਕ। ਇਹੋ ਜਿਹੇ ਲੋਕ ਹੀ ਨਹੀਂ ਹੁੰਦੇ, ਇਸ ਦੁਨੀਆਂ ਵਿੱਚ ਹੋਣਗੇ ਹੀ ਨਹੀਂ ਨਾ!

ਇਸ ਤਰ੍ਹਾਂ ਦੀ ਇੱਛਾ ਹੀ ਨਹੀਂ ਹੁੰਦੀ ਕਿ ਇਹ ਡਾਕਟਰ ਮੇਰੇ ਕੰਮ ਦੇ ਹਨ। ਇਹੋ ਜਿਹਾ ਉਹਨਾਂ ਦੇ ਮਨ ਵਿੱਚ ਵਿਚਾਰ ਹੀ ਨਹੀਂ ਆਉਂਦਾ ਅਤੇ ਹੋਰ ਲੋਕ ਤਾਂ ਡਾਕਟਰ ਆਵੇ ਤਾਂ ਤੁਰੰਤ ਸੋਚਦੇ ਹਨ ਕਿ ਕਿਸੇ ਦਿਨ ਕੰਮ ਆਉਂਣਗੇ। ਤਾਂ ਕੀ ਭਾਈ, ਸਿਰਫ਼ ਦਵਾਈ ਖਾਣ ਲਈ? ਤੰਦਰੁਸਤ ਹੈਂ, ਫਿਰ ਵੀ ਦਵਾਈ ਖਾਣ ਨੂੰ ਦੌੜਦਾ ਹੈਂ?

ਇਹ ਮਹਾਤਮਾ ਕੀ ਹਨ, ਉਹ ਮੇਰੇ ਜੇ ਸ਼ਬਦ ਸਮਝਣ ਨਾ, ਤਾਂ ਉਹ ਭਗਵਾਨ ਵਰਗੇ ਹਨ, ਪਰ ਇਹਨਾਂ ਮਹਾਤਮਾਵਾਂ ਨੂੰ ਪਤਾ ਨਹੀਂ। ਇਹ ਉਹਨਾਂ ਨੂੰ ਚਾਹ-ਪਾਣੀ ਪਿਲਾਉਣਗੇ, ਖਿਲਾਉਣਗੇ, ਭੋਜਨ ਕਰਵਾਉਣਗੇ, ਉਹ ਸੱਭ ਤੋਂ ਵੱਡਾ ਯੱਗ ਕਹਾਉਂਦਾ ਹੈ। ਪਹਿਲੀ ਕੋਟਿ ਦਾ ਯੱਗ। ਚੂੜੀਆਂ ਵੇਚ ਕੇ ਭੋਜਨ ਕਰਵਾਉਗੇ ਨਾ ਤਾਂ ਵੀ ਬਹੁਤ ਚੰਗਾ! ਚੂੜੀਆਂ ਸ਼ਾਂਤੀ ਨਹੀਂ ਦੇਣਗੀਆਂ। ਮਹਾਤਮਾਵਾਂ ਦੇ ਨਾਲ ਬੈਠੇ ਤਾਂ ਦਾਨਤਖ਼ੋਰੀ ਨਹੀਂ ਹੁੰਦੀ। ਇਸਲਈ ਇਹਨਾਂ ਮਹਾਤਮਾਵਾਂ ਨੂੰ ਤਾਂ ਜਿੰਨਾ ਖਿਲਾਇਆ ਜਾਵੇ ਉਨਾਂ ਖਿਲਾਉਂਦੇ ਰਹਿਣਾ। ਚਾਹ ਪਿਲਾਉਗੇ ਤਾਂ ਵੀ ਬਹੁਤ ਹੋ ਗਿਆ।

## ਇਹੋ ਜਿਹੀ ਸਮਝ ਦੇਣੀ ਪੈਂਦੀ ਹੈ

ਇੱਕ ਆਦਮੀ ਮੇਰੇ ਤੋਂ ਸਲਾਹ ਪੁੱਛ ਰਿਹਾ ਸੀ ਕਿ ਮੈਂ ਦੇਣਾ ਹੈ ਤਾਂ ਕਿਸ ਤਰ੍ਹਾਂ ਦੇਵਾਂ? ਤਾਂ ਮੈਂ ਸੋਚਿਆ, ਇਸਨੂੰ ਪੈਸੇ ਦੇਣ ਦੀ ਸਮਝ ਨਹੀਂ ਹੈ। ਮੈਂ ਕਿਹਾ, 'ਤੇਰੇ ਕੋਲ ਪੈਸੇ ਹਨ?' ਉਸਨੇ ਕਿਹਾ, 'ਹਾਂ' ਤਾਂ ਮੈਂ ਦੱਸਿਆ ਕਿ 'ਇਸ ਤਰ੍ਹਾਂ ਦੇਣਾ।' ਮੈਂ ਜਾਣਦਾ ਹਾਂ ਕਿ ਇਹ ਆਦਮੀ ਦਿਲ ਦਾ ਬਹੁਤ ਸਾਫ਼ ਹੈ ਅਤੇ ਭੋਲ਼ੇ ਦਿਲ ਦਾ ਹੈ। ਉਸਨੂੰ ਸੱਚੀ ਸਮਝ ਦਿਓ।

ਗੱਲ ਕੁੱਝ ਏਦਾਂ ਸੀ ਕਿ ਅਸੀਂ ਇੱਕ ਸੱਜਣ ਦੇ ਘਰ ਗਏ ਸੀ। ਉਹਨੇ ਇੱਕ ਆਦਮੀ ਮੈਨੂੰ ਛੱਡਣ ਦੇ ਲਈ ਭੇਜਿਆ। ਸਿਰਫ਼ ਛੱਡਣ ਦੇ ਲਈ ਹੀ। ਉਹਨੇ ਡਾਕਟਰ ਨੂੰ ਕਿਹਾ ਕਿ ਦਾਦਾਜੀ ਨੂੰ ਗੱਡੀ ਵਿੱਚ ਛੱਡਣ ਤੁਸੀਂ ਨਾ ਜਾਣਾ,

ਮੈਂ ਛੱਡ ਅਵਾਂਗਾ।' ਇਸ ਤਰ੍ਹਾਂ ਛੱਡਣ ਦੇ ਲਈ ਆਏ ਅਤੇ ਉਸ ਵਿੱਚ ਗੱਲਬਾਤ ਹੋਈ। ਉਹ ਭਾਈ ਮੇਰੇ ਤੋਂ ਸਲਾਹ ਮੰਗ ਰਹੇ ਸਨ ਕਿ 'ਮੈਂ ਪੈਸੇ ਦੇਣੇ ਹਨ ਤਾਂ ਕਿੱਥੇ ਦੇਵਾਂ, ਕਿਵੇਂ ਦੇਵਾਂ?' 'ਬੰਗਲਾ ਬਣਵਾਇਆ ਸੀ, ਤਾਂ ਪੈਸੇ ਤਾਂ ਕਮਾਏ ਹੋਣਗੇ?' ਤਾਂ ਫਿਰ ਬੋਲੇ, 'ਬੰਗਲਾ ਬਣਵਾਇਆ, ਸਿਨੇਮਾ ਥਿਏਟਰ ਬਣਵਾਇਆ। ਹੁਣ ਸਵਾ ਲੱਖ ਰੁਪਏ ਤਾਂ ਮੇਰੇ ਪਿੰਡ ਵਿੱਚ ਦਾਨ ਵਿੱਚ ਦਿੱਤੇ ਹਨ।' ਤਾਂ ਮੈਂ ਕਿਹਾ ਕਿ 'ਜ਼ਿਆਦਾ ਕਮਾਏ ਹੋਣ, ਤਾਂ ਇੱਕ-ਆਦ ਆਪਤਬਾਣੀ ਛਪਵਾ ਦੇਣਾ।' ਤੁਰੰਤ ਹੀ ਉਸਨੇ ਕਿਹਾ, 'ਤੁਹਾਡੇ ਕਹਿਣ ਦੀ ਦੇਰ ਹੈ, ਇਹ ਤਾਂ ਮੈਨੂੰ ਪਤਾ ਹੀ ਨਹੀਂ ਸੀ। ਮੈਨੂੰ ਕੋਈ ਸਮਝਾਉਂਦਾ ਹੀ ਨਹੀਂ ਹੈ।' ਫਿਰ ਕਹਿੰਦਾ ਹੈ, 'ਇਸ ਮਹੀਨੇ ਵਿੱਚ ਤੁਰੰਤ ਹੀ ਛਪਵਾ ਦੇਵਾਂਗਾ।' ਫਿਰ ਜਾ ਕੇ ਪੁੱਛਣ ਲੱਗਾ ਕਿ ਕਿੰਨਾ ਖਰਚ ਹੋਵੇਗਾ? ਤਾਂ ਕਿਹਾ ਕਿ 'ਵੀਹ ਹਜ਼ਾਰ ਹੋਣਗੇ।' ਤੁਰੰਤ ਹੀ ਕਹਿੰਦਾ ਹੈ ਕਿ 'ਇੰਨੀਆਂ ਕਿਤਾਬਾਂ ਮੈਂ ਛਪਵਾ ਦੇਣੀਆਂ ਹਨ।' ਮੈਂ ਜਲਦੀ ਕਰਨ ਨੂੰ ਮਨਾ ਕੀਤਾ ਉਸ ਭਾਈ ਨੂੰ।

ਯਾਨੀ ਇਹੋ ਜਿਹੇ ਭਲੇ ਆਦਮੀ ਹੋਣ ਨਾ ਜਿਹਨਾਂ ਨੂੰ ਦਾਨ ਦੇਣ ਦਾ ਸਮਝ ਵਿੱਚ ਨਾ ਆਉਂਦਾ ਹੋਵੇ ਅਤੇ ਉਹ ਵੀ ਪੁੱਛੇ ਤਾਂ ਉਸਨੂੰ ਦੱਸਦੇ ਹਾਂ। ਸਾਨੂੰ ਪਤਾ ਹੈ ਕਿ ਇਹ ਭੋਲ਼ਾ ਹੈ। ਉਸਨੂੰ ਸਮਝ ਵਿੱਚ ਨਹੀਂ ਆਉਂਦਾ ਹੈ ਤਾਂ ਉਸਨੂੰ ਦੱਸਦੇ ਹਾਂ। ਬਾਕੀ ਸਮਝਦਾਰ ਨੂੰ ਤਾਂ ਸਾਨੂੰ ਕਹਿਣ ਦੀ ਜ਼ਰੂਰਤ ਹੀ ਨਹੀਂ ਨਾ! ਨਹੀਂ ਤਾਂ ਉਸਨੂੰ ਦੁੱਖ ਹੋਵੇਗਾ ਅਤੇ ਦੁੱਖ ਹੋਵੇ ਏਦਾਂ ਸਾਨੂੰ ਚਾਹੀਦਾ ਨਹੀਂ। ਇੱਥੇ ਪੈਸਿਆਂ ਦੀ ਜ਼ਰੂਰਤ ਹੀ ਨਹੀਂ ਹੈ। ਸਰਪਲੱਸ ਹੋਵੇ ਤਾਂ ਹੀ ਦੇਣਾ, ਕਿਉਂਕਿ ਗਿਆਨਦਾਨ ਵਰਗਾ ਕੋਈ ਦਾਨ ਹੀ ਨਹੀਂ ਹੈ ਜਗਤ ਵਿੱਚ!

ਕਿਉਂਕਿ ਇਹ ਗਿਆਨ ਦੀਆਂ ਕਿਤਾਬਾਂ ਕੋਈ ਪੜੇ, ਤਾਂ ਉਸ ਵਿੱਚ ਕਿੰਨਾ ਸਾਰਾ ਪਰਿਵਰਤਨ ਹੋ ਜਾਵੇ। ਇਸਲਈ ਹੋਵੇ ਤਾਂ ਦੇਣਾ, ਨਾ ਹੋਵੇ, ਤਾਂ ਆਪਣੇ ਇੱਥੇ ਕੋਈ ਜ਼ਰੂਰਤ ਹੀ ਨਹੀਂ ਹੈ!

## ਸਰਪਲੱਸ ਦਾ ਹੀ ਦਾਨ

**ਪ੍ਰਸ਼ਨਕਰਤਾ :** ਸਰਪਲੱਸ ਕਿਸ ਨੂੰ ਕਹਿੰਦੇ ਹਨ?

**ਦਾਦਾਸ਼੍ਰੀ :** ਸਰਪਲੱਸ ਤਾਂ ਅੱਜ ਤੁਸੀਂ ਦਿਓ ਅਤੇ ਕੱਲ ਚਿੰਤਾ ਹੋਵੇ ਏਦਾਂ ਖੜਾ ਹੋ ਜਾਵੇ, ਉਹ ਨਹੀਂ ਕਹਾਉਂਦਾ। ਹੁਣ ਛੇ ਮਹੀਨਿਆਂ ਤੱਕ ਸਾਨੂੰ ਉਪਾਧੀ ਹੋਣ ਵਾਲੀ ਨਹੀਂ ਹੈ, ਏਦਾਂ ਸਾਨੂੰ ਲੱਗੇ ਤਾਂ ਕੰਮ ਕਰਨਾ, ਨਹੀਂ ਤਾਂ ਨਾ ਕਰਨਾ।

ਜਦੋਂ ਕਿ ਇਹ ਕੰਮ ਕਰੋਗੇ ਤਾਂ ਤੁਹਾਨੂੰ ਉਪਾਧੀ ਨਹੀਂ ਦੇਖਣੀ ਪਵੇਗੀ। ਇਹ ਕੰਮ ਤਾਂ ਆਪਣੇ ਆਪ ਹੀ ਪੂਰਨ ਹੋ ਜਾਂਦਾ ਹੈ। ਇਹ ਤਾਂ ਭਗਵਾਨ ਦਾ ਕੰਮ ਹੈ। ਜੋ-ਜੋ ਕਰਦਾ ਹੈ, ਉਹਨਾਂ ਦਾ ਐਵੇਂ ਹੀ ਬਰਾਬਰ ਹੋ ਜਾਂਦਾ ਹੈ। ਪਰ ਫਿਰ ਵੀ ਮੈਨੂੰ ਤੁਹਾਨੂੰ ਚੇਤਾਵਨੀ ਦੇਣੀ ਚਾਹੀਦੀ ਹੈ। ਮੈਨੂੰ ਕਿਸ ਲਈ ਏਦਾਂ ਕਹਿਣਾ ਚਾਹੀਦਾ ਹੈ ਕਿ ਬਿਨਾਂ ਸੋਚੇ-ਸਮਝੇ ਕਰਨਾ? ਬਿਨਾਂ ਸੋਚੇ-ਸਮਝੇ ਕੁੱਦ ਜਾਓ ਏਦਾਂ ਮੈਂ ਕਿਸ ਲਈ ਕਰਨ ਨੂੰ ਕਹਾਂ? ਮੈਂ ਤਾਂ ਤੁਹਾਡੇ ਹਿਤ ਦੇ ਲਈ ਚੇਤਾਵਨੀ ਦਿੰਦਾ ਹਾਂ ਕਿ 'ਪਿਛਲੇ ਅਵਤਾਰ ਵਿੱਚ ਤੁਸੀਂ ਦਿੱਤਾ ਸੀ, ਇਸਲਈ ਇਹ ਹੁਣ ਮਿਲਦਾ ਹੈ ਅਤੇ ਅੱਜ ਦੇਵੋਗੇ ਤਾਂ ਫਿਰ ਤੋਂ ਮਿਲੇਗਾ। ਇਹ ਤਾਂ ਤੁਹਾਡਾ ਹੀ ਉਵਰਡਰਾਫ਼ਟ ਹੈ। ਮੈਨੂੰ ਕੁੱਝ ਲੈਣਾ-ਦੇਣਾ ਹੀ ਨਹੀਂ। ਮੈਂ ਤਾਂ ਤੁਹਾਡੇ ਤੋਂ ਚੰਗੀ ਜਗ੍ਹਾ ਖਰਚ ਕਰਵਾਉਂਦਾ ਹਾਂ, ਇੰਨਾ ਹੀ ਹੈ।' ਪਿਛਲੇ ਅਵਤਾਰ ਵਿੱਚ ਦਿੱਤਾ ਸੀ, ਉਹ ਇਸ ਅਵਤਾਰ ਵਿੱਚ ਲੈਂਦੇ ਹਾਂ। ਕੀ ਸੱਭ ਵਿੱਚ ਅਕਲ ਨਹੀਂ ਹੈ? ਤਾਂ ਕਹੀਏ, 'ਅਕਲ ਨਾਲ ਨਹੀਂ ਦਿੱਤੇ, ਉੱਪਰ ਤੋਂ ਹੀ ਹੈ! ਤੁਸੀਂ ਬੈਂਕ ਵਿੱਚ ਉਵਰਡਰਾਫ਼ਟ ਕ੍ਰੈਡਿਟ ਕਰਵਾਇਆ ਹੋਵੇਗਾ ਤਾਂ ਤੁਹਾਡੇ ਹੱਥ ਵਿੱਚ ਚੈੱਕ ਆਵੇਗਾ।' ਇਸਲਈ ਬੁੱਧੀ ਚੰਗੀ ਹੋਵੇ ਨਾ ਤਾਂ ਫਿਰ ਤੋਂ ਜੁਆਇੰਟ ਹੋ ਜਾਂਦਾ ਹੈ ਸੱਭ।

## ਲੈਂਦੇ ਹੋਏ ਵੀ ਕਿੰਨੀ ਬਰੀਕ ਸਮਝ

ਇੱਥੇ ਸਿਰਫ਼ ਜੋ ਕਿਤਾਬਾਂ ਛਪਦੀਆਂ ਹਨ ਉਹੀ ਅਤੇ ਇੰਨਾ ਵਿਸ਼ਵਾਸ ਜ਼ਰੂਰ ਹੈ ਕਿ ਇਹਨਾਂ ਕਿਤਾਬਾਂ ਦੇ ਪੈਸੇ ਆ ਜਾਣਗੇ, ਆਪਣੇ ਆਪ ਹੀ। ਉਸਦੇ ਲਈ ਨਿਮਿਤ ਹੈ ਪਿੱਛੇ। ਉਹ ਸੱਭ ਆ ਮਿਲਦੇ ਹਨ। ਉਹਨਾਂ ਨੂੰ ਕੁੱਝ ਕਹਿਣਾ ਜਾਂ ਭੀਖ ਮੰਗਣੀ ਨਹੀਂ ਪੈਂਦੀ। ਕਿਸੇ ਦੇ ਕੋਲੋਂ ਮੰਗੀਏ ਤਾਂ ਉਸਨੂੰ ਦੁੱਖ ਹੋਵੇਗਾ। ਤਾਂ ਕਹਿਣਗੇ ਇੰਨੇ ਸਾਰੇ? 'ਇੰਨੇ ਸਾਰੇ' ਕਿਹਾ ਕਿ ਉਸਦੇ ਨਾਲ ਉਸਨੂੰ ਦੁੱਖ ਹੁੰਦਾ ਹੈ। ਏਦਾਂ ਸਾਨੂੰ ਨਿਸ਼ਚਿਤ ਹੋ ਗਿਆ ਨਾ? ਕਿਸੇ ਨੂੰ ਦੁੱਖ ਹੋਇਆ ਮਤਲਬ ਸਾਡਾ ਧਰਮ ਰਿਹਾ ਨਹੀਂ। ਇਸਲਈ ਥੋੜਾ ਜਿਹਾ ਵੀ ਆਪਣੇ ਤੋਂ ਮੰਗਿਆ ਨਹੀਂ ਜਾ ਸਕਦਾ। ਉਹ ਖੁਦ ਰਾਜ਼ੀ-ਖੁਸ਼ੀ ਨਾਲ ਕਹਿੰਦਾ ਹੋਵੇ ਤਾਂ ਆਪਣੇ ਤੋਂ ਲਏ ਜਾਣ। ਉਹ ਖੁਦ ਗਿਆਨਦਾਨ ਨੂੰ ਸਮਝੇ ਤਾਂ ਹੀ ਲੈ ਸਕਦੇ ਹਾਂ। ਇਸਲਈ

ਜਿਸਨੇ-ਜਿਤਨੇ ਦਿੱਤੇ ਹਨ ਨਾ, ਉਹ ਖੁਦ ਗਿਆਨਦਾਨ ਨੂੰ ਸਮਝ ਕੇ ਦਿੰਦੇ ਹਨ। ਆਪਣੇ ਆਪ ਹੀ ਦਿੰਦੇ ਹਨ। ਹੁਣ ਤੱਕ ਮੰਗਿਆ ਨਹੀਂ ਹੈ।

ਇੱਥੇ ਕਿਤਾਬ ਛਪਵਾਈ ਹੋਵੇ ਨਾ, ਤਾਂ ਸਾਡੇ ਪੈਸੇ ਸ਼ੋਭਾ ਦੇਣਗੇ ਅਤੇ ਪੁੰਨ ਹੋਵੇ ਤਾਂ ਹੀ ਮੇਲ ਬੈਠਦਾ ਹੈ। ਪੈਸੇ ਚੰਗੇ ਹੋਣ ਤਾਂ ਹੀ ਛਪਵਾ ਸਕਾਂਗੇ। ਨਹੀਂ ਤਾਂ ਛਪਵਾਈ ਨਹੀਂ ਜਾਂਦੀ ਅਤੇ ਉਹ ਮੇਲ ਖਾਂਦਾ ਨਹੀਂ ਨਾ!

## ਸਪਰਧਾ ਨਹੀਂ ਹੁੰਦੀ ਇੱਥੇ

ਸਪਰਧਾ ਵਿੱਚ ਇਹ ਬੋਲਣ ਦੀ ਜ਼ਰੂਰਤ ਨਹੀਂ ਹੈ। ਇਹ ਸਪਰਧਾ ਦੀ ਲਾਈਨ ਵਾਲਾ ਹੀ ਨਹੀਂ ਹੈ ਕਿ ਇੱਥੇ ਬੋਲੀ ਲਗਾਈ ਜਾਵੇ ਕਿ ਇਹ ਇਹਨਾਂ ਨੇ ਕਿਉ ਇੰਨਾ ਬੋਲਿਆ ਅਤੇ ਇਹ ਇੰਨਾ ਬੋਲੇ! ਵੀਤਰਾਗਾਂ ਦੇ ਉੱਥੇ ਇਹੋ ਜਿਹੀ ਸਪਰਧਾ ਨਹੀਂ ਹੁੰਦੀ। ਪਰ ਇਹ ਤਾਂ ਦੂਸ਼ਮਕਾਲ ਵਿੱਚ ਬੈਠ ਗਿਆ ਹੈ ਇਹੋ ਜਿਹਾ। ਦੂਸ਼ਮਕਾਲ ਦੇ ਲੱਛਣ ਸਾਰੇ। ਸਪਰਧਾ ਕਰਨਾ, ਉਹ ਤਾਂ ਭਿਅੰਕਰ ਰੋਗ ਹੈ। ਮਨੁੱਖ ਹੋੜ ਲਗਾਉਂਦੇ ਹਨ। ਆਪਣੇ ਇੱਥੇ ਕੋਈ ਇਹੋ ਜਿਹਾ ਲੱਛਣ ਨਹੀਂ ਹੁੰਦਾ। ਇੱਥੇ ਪੈਸਿਆਂ ਦੀ ਯਾਚਨਾ ਨਹੀਂ ਹੁੰਦੀ।

## ਦਾਦਾ ਜੀ ਦੇ ਹਿਰਦੇ ਦੀ ਗੱਲ

ਇੰਨੇ ਸਾਰੇ ਖਤ ਆਉਂਦੇ ਹਨ ਕਿ ਅਸੀਂ ਕਿਸ ਤਰ੍ਹਾਂ ਸੰਭਾਲੀਏ ਇਹੀ ਮੁਸ਼ਕਿਲ ਹੈ। ਇਸਲਈ ਹੁਣ ਹੋਰ ਲੋਕ ਛਪਵਾ ਲੈਣਗੇ। ਆਪਾਂ ਤਾਂ ਇਹ ਫ੍ਰੀ ਆੱਫ ਕੋਸਟ ਦਿੰਦੇ ਹਾਂ, ਪਹਿਲੀ ਵਾਰ, ਫ਼ਸਟ ਟਾਈਮ। ਬਾਅਦ ਵਿੱਚ ਲੋਕ ਆਪਣੇ ਆਪ ਛਪਵਾ ਲੈਣਗੇ। ਇਹ ਤਾਂ ਆਪਣਾ ਇਹ ਗਿਆਨ ਖੜਾ ਹੋਇਆ ਹੈ ਨਾ ਉਹ ਲੁਪਤ ਨਾ ਹੋ ਜਾਵੇ, ਇਸਲਈ ਛਪਵਾ ਦੇਣਾ ਹੈ। ਹੋਰ ਕੋਈ ਨਾ ਕੋਈ ਮਿਲ ਜਾਂਦਾ ਹੈ, ਆਪਣੇ ਆਪ ਹੀ ਹਾਂ ਕਰਦਾ ਹੈ। ਆਪਣੇ ਇੱਥੇ ਜ਼ਰੂਰੀ, ਵਰਗੀ ਵਸਤੂ ਨਹੀਂ ਹੈ। ਸਾਡੇ ਇੱਥੇ 'ਲਾਅ' ਨਹੀਂ ਹੈ। 'ਨੋ ਲਾਅ ਉਹੀ ਲਾਅ।'

## ਸਨੇਹੀ ਨੂੰ ਛੱਡ ਦਿਓ ਤਾਂ ਸਮਾਧੀ

ਸਮਾਧੀ ਕਦੋਂ ਆਵੇਗੀ? ਸੰਸਾਰ ਵਿੱਚ ਜਿਸ ਤੇ ਅਤਿ (ਸਭ ਤੋਂ ਜ਼ਿਆਦਾ) ਸਨੇਹ ਹੈ, ਉਸ ਨੂੰ ਖੁੱਲਾ ਛੱਡ ਦੇਵੇ ਤਾਂ। ਸੰਸਾਰ ਵਿੱਚ ਕਿਸ ਉੱਤੇ ਸੱਭ ਤੋਂ

ਜ਼ਿਆਦਾ ਸਨੇਹ ਹੈ? ਲੱਛਮੀ ਜੀ ਦੇ ਉੱਤੇ। ਇਸ ਲਈ ਉਸਨੂੰ ਖੁੱਲਾ ਛੱਡ ਦਿਓ। ਤਾਂ ਕਹਿੰਦੇ ਹਨ ਕਿ ਛੱਡ ਦਿੰਦੇ ਹਾਂ, ਤਾਂ ਜ਼ਿਆਦਾ ਹੋਰ ਜ਼ਿਆਦਾ ਆਉਣ ਲੱਗੀ। ਤਾਂ ਮੈਂ ਕਿਹਾ ਕਿ 'ਜ਼ਿਆਦਾ ਆਏ ਤਾਂ ਜ਼ਿਆਦਾ ਜਾਣ ਦਿਓ।' ਪਿਆਰੀ ਵਸਤੂ ਨੂੰ ਛੱਡ ਦੇਵੋ ਤਾਂ ਸਮਾਧੀ ਹੁੰਦੀ ਹੈ।

## ਇਹੋ ਜਿਹਾ ਹੈ ਮੋਕਸ਼ ਮਾਰਗ

ਇਹ ਭਾਈ ਲੁਟਾ ਦਿੰਦੇ ਹਨ। ਫਿਰ ਮੈਨੂੰ ਪੁੱਛ ਰਹੇ ਸਨ ਕਿ, ਕੀ ਮੋਕਸ਼ ਦਾ ਮਾਰਗ ਹੈ? ਮੈਂ ਕਿਹਾ, 'ਇਹੀ ਮੋਕਸ਼ ਦਾ ਮਾਰਗ ਹੈ, ਇਸ ਤੋਂ ਅਲੱਗ ਮੋਕਸ਼ ਦਾ ਮਾਰਗ ਫਿਰ ਕਿਹੋ ਜਿਹਾ ਹੁੰਦਾ ਹੈ? ਆਪਣੇ ਕੋਲ ਹੋਵੇ ਉਸਨੂੰ ਲੁਟਾ ਦੇਣਾ ਮੋਕਸ਼ ਦੇ ਲਈ। ਉਸਦਾ ਨਾਮ ਮੋਕਸ਼ ਮਾਰਗ। ਆਖ਼ਿਰ ਤਾਂ ਅੱਗ ਵਿੱਚ ਹੀ ਜਾਣਾ ਹੈ ਨਾ? ਆਖ਼ਿਰ ਵਿੱਚ ਤਾਂ ਅੱਗ ਹੀ ਲਗਾ ਦਿੰਦੇ ਹਨ। ਕੀ ਕਿਸੇ ਨੂੰ ਵੀ ਅੱਗ ਲਗਾਏ ਬਗੈਰ ਛੱਡਦੇ ਹਨ? ਤੁਹਾਨੂੰ ਕਿਵੇਂ ਲੱਗਦਾ ਹੈ?

ਜੋ ਕੋਲ ਹੈ, ਉਸਨੂੰ ਲੁਟਾ ਦੇਣਾ ਅਤੇ ਉਹ ਵੀ ਚੰਗੇ ਕੰਮਾਂ ਦੇ ਲਈ, ਮੋਕਸ਼ ਦੇ ਲਈ ਜਾਂ ਮੋਕਸ਼ਾਰਥੀਆਂ, ਜਿਗਿਆਸੂਆਂ ਦੇ ਲਈ ਜਾਂ ਗਿਆਨਦਾਨ ਦੇ ਲਈ ਲੁਟਾ ਦੇਣਾ, ਉਹ ਮੋਕਸ਼ ਦਾ ਹੀ ਮਾਰਗ ਹੈ।

**–ਜੈ ਸੱਚਿਦਾਨੰਦ**

# ਦਾਦਾ ਭਗਵਾਨ ਫ਼ਾਂਊਡੇਸ਼ਨ ਦੁਆਰਾ ਪ੍ਰਕਾਸ਼ਿਤ ਗ੍ਰੰਥ

## ਹਿੰਦੀ

1. ਗਿਆਨੀ ਪੁਰਖ ਦੀ ਪਹਿਚਾਣ
2. ਸਰਵ ਦੁੱਖਾਂ ਤੋਂ ਮੁਕਤੀ
3. ਕਰਮ ਦਾ ਵਿਗਿਆਨ
4. ਆਤਮ ਬੋਧ
5. ਮੈਂ ਕੌਣ ਹਾਂ?
6. ਵਰਤਮਾਨ ਤੀਰਥੰਕਰ ਸ਼੍ਰੀ ਸੀਮੰਧਰ ਸਵਾਮੀ
7. ਭੁਗਤੇ ਉਸੇ ਦੀ ਭੁੱਲ
8. ਐਡਜਸਟ ਐਵਰੀਵੇਅਰ
9. ਟਕਰਾਵ ਟਾਲ਼ੋ
10. ਹੋਇਆ ਸੋ ਨਿਆ
11. ਚਿੰਤਾ
12. ਕਰੋਧ
13. ਪ੍ਰਤੀਕ੍ਰਮਣ
14. ਦਾਦਾ ਭਗਵਾਨ ਕੌਣ?
15. ਪੈਸਿਆ ਦਾ ਵਿਹਾਰ
16. ਅੰਤ:ਕਰਣ ਦਾ ਸਵਰੂਪ
17. ਜਗਤ ਕਰਤਾ ਕੌਣ?
18. ਤ੍ਰਿਮੰਤਰ
19. ਭਾਵਨਾ ਨਾਲ ਸੁਧਰੇ ਜਨਮੋਂ-ਜਨਮ
20. ਮਾਤਾ ਪਿਤਾ ਅਤੇ ਬੱਚਿਆਂ ਦਾ ਵਿਹਾਰ
21. ਸਮਝ ਨਾਲ ਪ੍ਰਾਪਤ ਬ੍ਰਹਮਚਰਿਆ
22. ਦਾਨ
23. ਮਾਨਵ ਧਰਮ
24. ਸੇਵਾ-ਪਰਉਪਕਾਰ
25. ਮੌਤ ਸਮੇ, ਪਹਿਲਾਂ ਅਤੇ ਬਾਅਦ
26. ਪ੍ਰੇਮ
27. ਨਿਜਦੋਸ਼ ਦਰਸ਼ਨ ਨਾਲ਼... ਨਿਰਦੋਸ਼
28. ਪਤੀ-ਪਤਨੀ ਦਾ ਅਲੌਕਿਕ ਵਿਹਾਰ
29. ਕਲ਼ੇਸ਼ ਰਹਿਤ ਜੀਵਨ
30. ਗੁਰੂ-ਸ਼ਿਸ਼ਯ
31. ਅਹਿੰਸਾ
32. ਸੱਚ-ਝੂਠ ਦੇ ਰਹੱਸ
33. ਚਮਤਕਾਰ
34. ਪਾਪ-ਪੁੰਨ
35. ਵਾਣੀ, ਵਿਹਾਰ ਵਿੱਚ...
36. ਕਰਮ ਦਾ ਵਿਗਿਆਨ
37. ਆਪਤਬਾਣੀ-1, 2, 3, 4, 5, 6, 7, 8, 9
38. ਆਪਤਬਾਣੀ-13, 14 (ਭਾਗ-1)

## ਪੰਜਾਬੀ

1. ਐਡਜਸਟ ਐਵਰੀਵੇਅਰ
2. ਹੋਇਆ ਸੋ ਨਿਆਂ
3. ਚਿੰਤਾ
4. ਭੁਗਤੇ ਉਸੇ ਦੀ ਭੁੱਲ
5. ਅੰਤ:ਕਰਣ ਦਾ ਸਵਰੂਪ
6. ਕਰਮ ਦਾ ਸਿਧਾਂਤ
7. ਪ੍ਰਤੀਕ੍ਰਮਣ
8. ਸੇਵਾ-ਪਰ-ਉਪਕਾਰ

* ਦਾਦਾ ਭਗਵਾਨ ਫ਼ਾਉਂਡੇਸ਼ਨ ਦੁਆਰਾ ਗੁਜਰਾਤੀ ਭਾਸ਼ਾ ਵਿੱਚ ਬਹੁਤ ਸਾਰੀਆਂ ਪੁਸਤਕਾਂ ਪ੍ਰਕਾਸ਼ਿਤ ਹੋਈਆ ਹਨ। ਵੈਬਸਾਈਟ www.dadabhagwan.org ਤੋ ਵੀ ਤੁਸੀਂ ਇਹ ਸਭ ਪੁਸਤਕਾਂ ਪ੍ਰਾਪਤ ਕਰ ਸਕਦੇ ਹੋ।

* ਦਾਦਾ ਭਗਵਾਨ ਫ਼ਾਉਂਡੇਸ਼ਨ ਦੁਆਰਾ ਹਰ ਮਹੀਨੇ ਹਿੰਦੀ, ਗੁਜਰਾਤੀ ਅਤੇ ਅੰਗਰੇਜੀ ਭਾਸ਼ਾ ਵਿੱਚ ਦਾਦਾਬਾਣੀ ਮੈਗਜ਼ੀਨ ਪ੍ਰਕਾਸ਼ਿਤ ਹੁੰਦੀ ਹੈ।

# ਪ੍ਰਾਪਤੀ ਸਥਾਨ

## ਦਾਦਾ ਭਗਵਾਨ ਪਰਿਵਾਰ

| | | |
|---|---|---|
| ਅਡਾਲਜ | : | ਤ੍ਰਿਮੰਦਰ ਸੰਕੁਲ, ਸੀਮੰਧਰ ਸਿਟੀ, ਅਹਿਮਦਾਬਾਦ-ਕਲੋਲ ਹਾਈਵੇ, ਪੋਸਟ: ਅਡਾਲਜ, ਜਿਲ੍ਹਾ ਗਾਂਧੀਨਗਰ, ਗੁਜਰਾਤ - 382421 ਫੋਨ: (079) 39830100, E-mail: info@dadabhagwan.org |
| ਅਹਿਮਦਾਬਾਦ | : | ਦਾਦਾ ਦਰਸ਼ਨ, 5 ਮਮਤਾ ਪਾਰਕ ਸੁਸਾਇਟੀ, ਨਵਗੁਜਰਾਤ ਕਾਲੇਜ਼ ਦੇ ਪਿੱਛੇ ਉਸਮਾਨਪੁਰਾ, ਅਹਿਮਦਾਬਾਦ - 380014. ਫੋਨ : (079) 27540408 |
| ਰਾਜਕੋਟ | | ਤ੍ਰਿਮੰਦਰ, ਅਹਿਮਦਾਬਾਦ-ਰਾਜਕੋਟ ਹਾਈਵੇ, ਤਰਘੜੀਆ ਚੌਂਕੜੀ (ਸਰਕਲ), ਪੋਸਟ : ਮਲਿਆਸਣ, ਜਿਲ੍ਹਾ ਰਾਜਕੋਟ। ਫੋਨ: 9274111393 |
| ਭੁੱਜ | : | ਤ੍ਰਿਮੰਦਰ, ਹਿੱਲ ਗਾਰਡਨ ਦੇ ਪਿੱਛੇ, ਏਅਰਪੋਰਟ ਰੋਡ। ਫੋਨ: (02832) 290123 |
| ਗੋਧਰਾ | : | ਤ੍ਰਿਮੰਦਰ, ਭਾਮੀਆਂ ਪਿੰਡ, ਐਫ.ਸੀ.ਆਈ ਗੋਦਾਮ ਦੇ ਸਾਹਮਣੇ, ਗੋਧਰਾ, ਜਿਲ੍ਹਾ ਪੰਚਮਹਿਲ। ਫੋਨ: (02672) 262300 |
| ਬੜੋਦਰਾ | : | ਦਾਦਾ ਮੰਦਰ, 18, ਮਾਮਾ ਦੀ ਪੋਲ ਮੁਹੱਲਾ, ਰਾਵਪੁਰਾ ਪੁਲੀਸ ਸਟੇਸ਼ਨ ਦੇ ਸਾਹਮਣੇ, ਸਲਾਟਵਾੜਾ, ਬੜੋਦਰਾ। ਫੋਨ: (0265) 2414142 |

| | | | |
|---|---|---|---|
| ਮੁੰਬਈ | 9323528901 | ਦਿੱਲੀ | 9310022350 |
| ਕਲਕੱਤਾ | 033-32933885 | ਚੇਨੰਈ | 9380159957 |
| ਜੈਪੁਰ | 9351408285 | ਭੋਪਾਲ | 9425024405 |
| ਇੰਦੌਰ | 9893545351 | ਜਬਲਪੁਰ | 9425160428 |
| ਰਾਏਪੁਰ | 9425245616 | ਭਿਲਾਈ | 9827481336 |
| ਪਟਨਾ | 9431015601 | ਅਮਰਾਵਤੀ | 9823127601 |
| ਬੈਂਗਲੂਰ | 9590979099 | ਹੈਦਰਾਬਾਦ | 9989877786 |
| ਪੂਨਾ | 9860797920 | ਜਲੰਧਰ | 9814063043 |

| | | | | | |
|---|---|---|---|---|---|
| U.S.A. | : | Dada Bhagwan Vignan Institute: 100, SW Redbud Lane, Topeka, Kansas 66606 Tel.: +1877-505 (DADA)3232, Email: info@us.dadabhagwan.org | | | |
| U.K. | : | +44 (0) 330 111 DADA 3232 | UAE | : | +971 557316937 |
| Kenya | : | +254 722 722 063 | Singapore | : | +65 81129229 |
| Australia | : | +61 421127947 | NZ | : | +64 21 0376434 |

**Website : www.dadabhagwan.org**



## ਦਾਨ ਦੇ ਪ੍ਰਕਾਰ

ਚਾਰ ਪ੍ਰਕਾਰ ਦੇ ਦਾਨ ਹਨ : ਇੱਕ ਆਹਾਰਦਾਨ, ਦੂਸਰਾ ਔਸ਼ਧਦਾਨ, ਤੀਸਰਾ ਗਿਆਨਦਾਨ ਅਤੇ ਚੌਥਾ ਅਭੈਦਾਨ।

ਭੁੱਖੇ ਮਨੁੱਖ ਨੂੰ ਖਿਲਾਇਆ, ਉਹ ਅੰਨਦਾਨ। ਬੀਮਾਰ ਮਨੁੱਖ ਨੂੰ ਦਵਾਈ ਫ੍ਰੀ ਆਫ਼ ਕੌਸਟ ਲਿਆ ਕੇ ਦਿੱਤੀ, ਉਹ ਔਸ਼ਧਦਾਨ। ਲੋਕਾਂ ਨੂੰ ਸਮਝਾ ਕੇ ਸੱਚੇ ਰਸਤੇ ਤੇ ਮੋੜੇ ਅਤੇ ਲੋਕਾਂ ਦਾ ਕਲਿਆਣ ਹੋਵੇ ਇਹੋ ਜਿਹੀਆਂ ਕਿਤਾਬਾਂ ਛਪਵਾਉਣੀਆਂ, ਉਹ ਗਿਆਨਦਾਨ। ਕਿਸੇ ਜੀਵਮਾਤਰ ਨੂੰ ਤ੍ਰਾਸ ਨਾ ਹੋਵੇ, ਇਹੋ ਜਿਹਾ ਵਰਤਾਓ ਰੱਖਣਾ, ਉਹ ਅਭੈਦਾਨ।

– ਦਾਦਾਸ਼੍ਰੀ

dadabhagwan.org

ISBN 978-93-87551-57-2

9 789387 551572

Printed in India

Price ₹ 25